ਨੂੰ ਇਹ ਆਖਿਆ ਸੀ ਕਿ ਸਤਿਗੁਰੂ ਜੀ ਹਕੂਮਤ ਵਿਰੁੱਧ ਸਾਜਸ਼ ਤਿਆਰ ਕਰ ਰਹੇ ਹਨ। ਜਿਸ ਦਾ ਸਿੱਟਾ ਉਨ੍ਹਾਂ ਤੇ ਪਾਬੰਧੀ ਤੇ ਨਜ਼ਰਬੰਦੀ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਸਮਾਜਕ ਸੰਦੇਸ਼ ਇਸੇ ਲਈ ਡੂੰਘੀ ਤਰ੍ਹਾਂ ਰਾਜਸੀ-ਚੇਤਨਾ ਨਾਲ ਵੀ ਜੁੜਿਆ ਹੋਇਆ ਸੀ। ਇਸਦਾ ਪ੍ਰਗਟਾਵਾ ਥਾਂ ਪਰਥਾਂ ਇਨ੍ਹਾਂ ਹੁਕਮਨਾਮਿਆਂ ਵਿਚ ਵੀ ਹੁੰਦਾ ਹੈ:

੧. "ਅਰ ਦੂਆ ਮਲੇਛ ਬੀ ਪਛਮ ਤੇ ਉਤਪਤ ਹੋਇ ਆਇਆ ਹੈ।" **(ਹੁਕਮਨਾਮਾ ੫)**

੨. ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂੰ ਲਿਖਿਆ। ਲਾਟ ਨੇ ਐਥੇ ਵਾਲਿਆ ਨੂੰ ਲਿਖਿਆ ਤੁਸੀ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ? ਨੈਣਾ ਸਿੰਘ ਅਰਦਾਸ ਲੈ ਗਿਆ ਹੈ।" **(ਹੁਕਮਨਾਮਾ ੭)**

੩. ਜੇਹੜਾ ਬਡਾ ਗੋਰਾ ਹੈ, ਸਾਰੇ ਦੇਸਾਂ ਉਤੇ ਜਿਸਦਾ ਹੁਕਮ ਹੈ, ਓਸਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ ਜੋ ਕੋਈ ਆਦਮੀ ਏਸਦੇ ਨਾਲ ਬਾਤ ਕਰੇ ਤਾਂ ਓਸਨੂੰ ਕੈਦ ਕਰੋ, ਅਰ ਜੇ ਕੁਛ ਬਾਹਰ ਤੇ ਸਿਟੇ ਅੰਦਰ ਕੇ ਤਾਂ ਅੰਦਰੋ ਬਾਹਰ ਸਿਟੇ ਤਾਂ ਉਸਨੂੰ ਬੀ ਕੈਦ ਕਰੋ।" **(ਹੁਕਮਨਾਮਾ ੯)**

ਕੇਵਲ ਪੱਛਮੀ ਮਲੇਛਾਂ ਬਾਰੇਂ ਹੀ ਦ੍ਰਿਸ਼ਟੀ ਇਨ੍ਹਾਂ ਹੁਮਨਾਮਿਆਂ ਵਿਚ ਥਾਂ ਪਰ ਥਾਂ ਮੌਜੂਦ ਨਹੀ, ਸਗੋਂ ਸਿੱਖਾਂ ਦੀ ਉਸ ਸਮੇਂ ਦੀ ਮਹੰਤ ਸ਼ਰੇਣੀ ਅੰਗਰੇਜ਼ਾਂ ਨਾਲ ਸਮਝੌਤੇ ਕਰਕੇ

ਕੀ ਕਰ ਰਹੀ ਸੀ ਉਸਦਾ ਵੀ ਕਈ ਥਾਂ ਉਲੇਖ ਹੈ, ਕਿਉਂਕਿ ਇਹ ਸ਼ਰੇਣੀ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਵਿਰੋਧੀ ਸੀ ਤੇ ਉਨ੍ਹਾਂ ਦੇ ਵਿਰੁੱਧ ਸਾਜ਼ਸਾਂ ਤਿਆਰ ਕਰਨ ਵਿਚ ਰੁੱਝੀ ਰਹਿੰਦੀ ਸੀ :-

"ਸੋ ਭਾਈ ਮੈ ਤਾਂ ਕਿਸੇ ਨੂੰ ਕੁਛ ਨਹੀਂ ਆਖਦਾ, ਗੁਰੂ ਦੇ ਘਰ ਸਭੋ ਕੁਛ ਬਥੇਰਾ ਹੈ। ਦੇਸ ਮੈ ਸਾਰੇ ਸਿਖਾਂ ਨੇ, ਸਾਧਾ ਨੇ ਵੈਰ ਕੀਤਾ ਪੁਜਕੇ ਵੇਕਾਰਨ। ਅਕਾਲ ਬੂੰਗੇ ਵਾਲਿਆਂ ਨੇ ਵੇਕਾਰਨ ਸਾਰੇ ਦੇਸ ਮੈ ਕਲਾਮ ਲਿਖਕੇ ਫੇਰ ਦਿਤੀ ਅਵਚਲ ਨਗਰ ਸਾਹਿਬ ਤਾਈ। ਸੋ ਕਲਾਮ ਕਹਿਣ ਵਾਲਿਆ ਦੇ, ਤੁਸੀ ਸਤਿ ਕਰਕੇ ਮੰਨਣਾ, ਦੂਹੀ ਜਹਾਨੀ ਮੂਹ ਕਾਲਾ ਅਰ ਰੂਈ ਸਿਆਹੁ ਹੋਵੇਗਾ।" **(ਹੁਕਮਨਾਮਾ ੬)**

ਇਉਂ ਇਹ ਹੁਕਮਨਾਮੇ ਉਸ ਸਮੇਂ ਦੀ ਸਾਰੀ ਸਮਾਜਕ ਤੇ ਰਾਜਸੀ-ਸਥਿੱਤੀ ਨੂੰ ਵੀ ਪੇਸ਼ ਕਰ ਦਿੰਦੇ ਹਨ ਤੇ ਇਸ ਗਲ਼ ਨੂੰ ਵੀ ਕਿ ਸਤਿਗੁਰੂ ਰਾਮ ਸਿੰਘ ਜੀ ਸਿੱਖ ਪ੍ਰੰਪਰਾ ਤੇ ਸਿੱਖ ਸਿਧਾਂਤਾਂ ਦੀ ਪੁਨਰ-ਸੁਰਜੀਤੀ ਦਾ ਐਲਾਨ ਕਿਉਂ ਕਰਦੇ ਹਨ। ਉਸ ਨਾ-ਮਿਲਵਰਤਨ ਲਹਿਰ ਨੂੰ ਉਦੈ ਕਿਉਂ ਕਰਦੇ ਹਨ ਜਿਸਨੂੰ ਬਾਅਦ ਵਿਚ ਮਹਾਤਮਾ ਗਾਂਧੀ ਨੇ ਅਪਨਾਇਆ।

ਇਨ੍ਹਾਂ ਹੁਕਮਨਾਮਿਆਂ ਦਾ ੧੯ਵੀਂ ਸਦੀ ਦੀ ਪੰਜਾਬੀ ਵਾਰਤਕ ਵਿਚ ਵਿਸ਼ੇਸ਼ ਮਹੱਤਵ ਬਣਦਾ ਹੈ, ਭਾਸ਼ਾ ਦੇ ਪੱਖ ਤੋਂ ਵੀ ਤੇ ਸ਼ੈਲੀ ਦੇ ਪੱਖ ਤੋਂ ਵੀ। ਛੋਟੇ ਛੋਟੇ ਸਰਲ ਵਾਕ ਹਨ, ਕਿਤੇ ਵੀ ਲੰਮੇ ਜਾਂ ਜਟਿਲ ਵਾਕ ਨਹੀਂ। ਸੰਚਾਰ ਇਸ ਲਿਖਤ ਦੇ ਹਮੇਸ਼ਾ ਹੀ ਅੰਗ ਸੰਗ ਹੈ ਭਾਵੇਂ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਨਾਲ ਹੋਰ ਸਿੱਖ ਰੰਗੂਨ ਵਿਚ ਹਨ।

ਉਹ ਸੰਗਤ ਤੋਂ ਵਿਛੜੇ ਹੋਏ ਹਨ, ਪਰ ਸਾਰੀ ਵਾਰਤਕ ਵਿਚ ਅਜਿਹੀ ਸ਼ੈਲੀ ਜਾਂ ਬਿੰਬ ਹੈ ਜਿਵੇਂ ਉਹ ਸਾਹਮਣੇ ਬੈਠੇ ਪ੍ਰਵਚਨ ਕਰ ਰਹੇ ਹਨ। ਇਸੇ ਲਈ ਸ਼ੈਲੀ ਵਾਰਤਾਲਾਪ ਵਾਲੀ ਹੈ। ਇਹ ਪ੍ਰਵਚਨ ਕਰਦਿਆਂ ਉਨ੍ਹਾਂ ਦੀ ਨਿਗ੍ਹਾ ਭੂਤ, ਵਰਤਮਾਨ ਤੇ ਭਵਿੱਖ ਉੱਤੇ ਹੈ। ਸਮੇਂ ਦੀਆਂ ਕਈ ਘਟਨਾਵਾਂ ਤੇ ਸਥਿੱਤੀਆਂ ਬਹੁਤ ਕਹਿਰਵਾਨ ਹਨ। ਵਿਰੋਧ ਪੂਰੇ ਅੰਗਰੇਜ਼ ਸਾਮਰਾਜ ਨਾਲ ਹੈ। ਪਾਬੰਦੀਆਂ ਹਨ, ਨਜ਼ਰਬੰਦੀ ਹੈ, ਜਲਾਵਤਨੀ ਹੈ, ਪਰ ਪ੍ਰਵਚਨ ਤਾਂ ਬਹੁਤ ਹੀ ਨਿਮਰ ਹਨ। ਪ੍ਰਵਚਨ ਜਿੰਨਾ ਨਿਮਰ ਹੁੰਦਾ ਹੈ, ਵਾਕ ਉਨੇ ਹੀ ਛੋਟੇ ਤੇ ਸਰਲ ਹੁੰਦੇ ਹਨ, ਪਰ ਗਲ਼ਾਂ ਵੱਡੀਆਂ ਹੁੰਦੀਆਂ ਹਨ। ਧਰਮ, ਅਧਿਆਤਮ ਤੇ ਸਮਾਜਕ-ਰਾਜਸੀ ਜ਼ਿੰਮੇਵਾਰੀ ਦਾ ਅਹਿਸਾਸ ਸੰਗਠਿਤ ਹੁੰਦਾ ਹੈ। ਇਸੇ ਲਈ ਹੁਕਮਨਾਮਾ ਵਾਰਤਕ ਦੀ ਇਕ ਵੱਖਰੀ ਵਿਧਾ ਜਾਂ ਰੂਪਾਕਾਰ ਬਣ ਜਾਂਦਾ ਹੈ।

ਇਹ ਨਿਮਰਤਾ, ਸਰਲਤਾ ਤੇ ਪ੍ਰਵਚਨ ਦੀ ਸਹਿਜ ਵਿਧੀ ਇਸ ਰੂਪ ਵਿਚ ਨਾਮਧਾਰੀ ਸੰਪ੍ਰਦਾਇ ਦਾ ਮੁੱਖ ਚਿਹਨ ਬਣ ਗਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਵੀ ਜਦੋਂ ਪ੍ਰਵਚਨ ਕਰਦੇ ਸਨ ਤਾਂ ਇਸੇ ਸਹਿਜ-ਸ਼ੈਲੀ ਵਿਚ ਕਰਦੇ ਸਨ। ਛੋਟੇ ਛੋਟੇ ਸਰਲ ਵਾਕ, ਨਿਮਰਤਾ ਦਾ ਪਰਵਾਹ। ਇਹ ਸ਼ੈਲੀ ਇਨ੍ਹਾਂ ਹੁਕਮਨਾਮਿਆਂ ਨੇ ਪੰਜਾਬੀ ਵਾਰਤਕ ਵਿਚ ਪਰਵਾਹਤ ਕੀਤੀ, ਜਿਸਦਾ ਹੋਰ ਲਗਨ ਨਾਲ ਅਧਿਐਨ ਕੀਤਾ ਜਾਣਾ ਚਾਹੀਦਾ ਹੈ।

**ਸੁਤਿੰਦਰ ਸਿੰਘ ਨੂਰ**
ਪ੍ਰੋਫੈਸਰ, ਪੰਜਾਬੀ ਵਿਭਾਗ,
ਦਿੱਲੀ ਯੂਨੀਵਰਸਿਟੀ, ਦਿੱਲੀ-੭

# ਹੁਕਮਨਾਮਿਆਂ ਬਾਰੇ

ਮਲੇਰ ਕੋਟਲੇ ਦੀਆਂ ਘਟਨਾਵਾਂ ਦਾ ਆਸਰਾ ਲੈ ਕੇ ਅੰਗਰੇਜ਼ਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗਰਿਫ਼ਤਾਰ ਕਰਕੇ ਅਲਾਹਬਾਦ ਭੇਜ ਦਿੱਤਾ ਅਤੇ ਪਿੱਛੇ ਪਿੱਛੇ ਅਸਰ ਰਸੂਖ ਰੱਖਣ ਵਾਲੇ ਸਤਿਗੁਰੂ ਜੀ ਦੇ ਹੋਰ ਉੱਘੇ ਸੂਬਿਆਂ ਸੇਵਕਾਂ ਨੂੰ ਵੀ ਉੱਥੇ ਹੀ ਪਹੁੰਚਾ ਦਿੱਤਾ। ਇਸ ਸਖ਼ਤ ਕਾਰਵਾਈ ਦਾ ਫ਼ੌਰੀ ਮਕਸਦ ਸੀ ਅੰਗਰੇਜ਼ਾਂ ਦੇ ਭਾਰਤੀ ਸਾਮਰਾਜ ਵਿਰੁੱਧ ਉੱਠੇ ਖ਼ਤਰੇ ਨੂੰ ਦੂਰ ਕਰਨਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ੧੮ ਜਨਵਰੀ ੧੮੭੨ ਈ. ਨੂੰ ਸਵੇਰੇ ਚਾਰ ਵਜੇ ੧੨ ਗੋਰਖ਼ਾ ਪਲਟਨ ਦੀ ਨਿਗਰਾਨੀ ਹੇਠ ਲੁਧਿਆਣੇ ਤੋਂ ਅਲਾਹਬਾਦ ਨੂੰ ਰਵਾਨਾ ਕਰਨ ਤੋਂ ਬਾਅਦ ਅਤੇ ਮਲੇਰ ਕੋਟਲੇ ਜਾਣ ਤੋਂ ਪਹਿਲਾਂ ਕਮਿਸ਼ਨਰ ਫ਼ੋਰਸਿੱਥ ਨੇ ਜੋ ਕਾਰਵਾਈ ਕੀਤੀ ਉਸ ਬਾਰੇ ਪੰਜਾਬ ਸਰਕਾਰ ਨੂੰ ਜਾਣਕਾਰੀ ਦਿੰਦਿਆਂ ਹੋਇਆਂ ਲਿਖਿਆ-'ਮੈਂ ਇਸ ਗਲ਼ ਨੂੰ ਜ਼ਰੂਰੀ ਸਮਝਿਆ ਕਿ ਪਹਿਲਾਂ ਜ਼ਿਲ੍ਹੇ ਵਿੱਚ ਅਤੇ ਫੇਰ ਸਾਰੇ ਪ੍ਰਦੇਸ਼ ਵਿੱਚ ਅਮਨ ਬਹਾਲ ਕਰਨ ਲਈ ਕੂਕਾ ਆਗੂ (ਸਤਿਗੁਰੂ) ਰਾਮ ਸਿੰਘ ਨੂੰ ਇਕਦਮ ਪੰਜਾਬ ਤੋਂ ਨਿਰਵਾਸਤ ਕਰ ਦਿੱਤਾ ਜਾਵੇ ਅਤੇ ਸਰਕਾਰ ਦੇ ਉਨ੍ਹਾਂ ਬਾਰੇ ਆਖ਼ਰੀ ਨਿਰਨਾ ਕਰਨ ਵੇਲੇ ਤੱਕ ਸੁਰੱਖਿਆ ਹਿਤ ਅਲਾਹਬਾਦ ਭੇਜ ਦਿੱਤਾ ਜਾਵੇ।' ੧੮ ਜਨਵਰੀ ੧੮੭੨ ਈ. ਨੂੰ ਲਿਖੀ ਇਸੇ ਚਿੱਠੀ ਵਿੱਚ ਅੱਗੇ ਚੱਲਕੇ ਕਮਿਸ਼ਨਰ ਫੋਰਸਿੱਥ ਨੇ ਲਿਖਿਆ—'ਐਸੇ ਵਿਅਕਤੀ ਨੂੰ

ਸੁਤੰਤਰ ਰਹਿਣ ਦੇਣਾ ਸਿਖ਼ਰ ਦੇ ਦਰਜੇ ਦਾ ਖ਼ਤਰਾ ਹੋਵੇਗਾ। ਇਸ ਤਰ੍ਹਾਂ ਅੰਗਰੇਜ਼ਾਂ ਨੇ ਆਪਣੇ ਭਾਰਤੀ ਸਾਮਰਾਜ ਵਿਰੁੱਧ ਪੈਦਾ ਹੋਏ ਖ਼ਤਰੇ ਨੂੰ ਦੂਰ ਕਰਨ ਦਾ ਜਤਨ ਕੀਤਾ।

ਸਤਿਗੁਰੂ ਰਾਮ ਸਿੰਘ ਜੀ ਤੋਂ ਅੰਗਰੇਜ਼ਾਂ ਨੂੰ ਕਿਸ ਤਰ੍ਹਾਂ ਦਾ ਅਤੇ ਕਿੰਨਾ ਕੁ ਖ਼ਤਰਾ ਸੀ, ਕੀ ਡਰ ਸੀ, ਇਹਨਾਂ ਤੱਥਾਂ ਨੂੰ ਅਗਰ ਸੰਖ਼ੇਪ ਵਿੱਚ ਜਾਣ ਲਈਏ ਤਾਂ ਪੰਜਾਬ, ਅਲਾਹਬਾਦ ਅਤੇ ਰੰਗੂਨ ਜੋ ਅੱਗੇ ਚੱਲਕੇ ਹਾਲਾਤ ਬਣੇ, ਜੋ ਪਾਬੰਦੀਆਂ ਅੰਗਰੇਜ਼ਾਂ ਨੇ ਲਗਾਈਆਂ ਅਥਵਾ ਜੋ ਉਹਨਾਂ ਨੇ ਇਹਤਿਆਤੀ ਕਦਮ ਚੁੱਕੇ ਨਾਮਧਾਰੀ ਸਮਾਜ ਦੇ ਵਿਰੁੱਧ, ਉਹਨਾਂ ਬਾਰੇ ਵਿਸ਼ਲੇਸ਼ਣ ਕਰਨਾ ਸੌਖਾ ਅਤੇ ਠੀਕ ਹੋਵੇਗਾ। ਉਹਨਾਂ ਹਾਲਤਾਂ ਨੂੰ ਵੀ ਸਮਝਣ ਵਿੱਚ ਅਸਾਨੀ ਹੋਵੇਗੀ ਜੋ ਪੰਜਾਬ ਵਿੱਚ ਅੰਗਰੇਜ਼ੀ ਸਾਮਰਾਜ ਵਿਰੁੱਧ ਸਤਿਗੁਰੂ ਰਾਮ ਸਿੰਘ ਜੀ ਨੇ ਸਿਰਜੇ ਸਨ। ਸਤਿਗੁਰੂ ਜੀ ਨੂੰ ਪੰਜਾਬ ਤੋਂ ਨਿਰਵਾਸਤ ਕਰਨ ਪਿੱਛੇ ਮੁੱਖ ਤੌਰ ਤੇ ਤਿੰਨ ਕਾਰਨ ਨਜ਼ਰ ਆਉਂਦੇ ਹਨ :-

੧. ਪੰਜਾਬ ਵਿੱਚ ਕੇਵਲ ਸਤਿਗੁਰੂ ਰਾਮ ਸਿੰਘ ਜੀ ਹੀ ਅੰਗਰੇਜ਼ਾਂ ਦੇ ਬਸਤੀਵਾਦ ਰਵੱਈਏ ਵਿਰੁੱਧ ਪ੍ਰਚਾਰ ਕਰ ਰਹੇ ਸਨ ਅਤੇ ਲੋਕਾਂ ਨੂੰ ਇੱਕਮੁਠ ਕਰਕੇ ਇੱਕ ਵੱਡੇ ਸੰਗਠਨ ਦਾ ਰੂਪ ਦੇ ਰਹੇ ਸਨ। ਇਤਿਹਾਸ ਵਿੱਚ ਇਸ ਸੰਗਠਨ ਨੂੰ 'ਕੂਕਾ ਅੰਦੋਲਨ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਇਸ ਅੰਦੋਲਨ ਨੂੰ ਕਮਜ਼ੋਰ ਕਰਨ ਵਾਸਤੇ ਅੰਗਰੇਜ਼ਾਂ ਲਈ ਇਹ ਜ਼ਰੂਰੀ ਸੀ ਕਿ ਲੋਕਾਂ ਨੂੰ ਸਤਿਗੁਰੂ ਜੀ ਦੀ ਅਗਵਾਈ ਤੋਂ ਵਾਂਝਿਆਂ ਕਰ ਦਿੱਤਾ ਜਾਵੇ, ਅਰਥਾਤ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ

ਤੋਂ ਬਾਹਰ ਕਿਤੇ ਦੂਰ ਭੇਜ ਦਿੱਤਾ ਜਾਵੇ।

੨. ਪੰਜਾਬ ਤੋਂ ਬਾਹਰ ਭੇਜ ਦੇਣ ਤੋਂ ਬਾਅਦ ਇਸ ਗਲ਼ ਦਾ ਵੀ ਧਿਆਨ ਰੱਖਿਆ ਜਾਵੇ ਕਿ ਪੰਜਾਬ ਦੇ ਲੋਕਾਂ ਦਾ ਸਤਿਗੁਰੂ ਰਾਮ ਸਿੰਘ ਜੀ ਨਾਲ ਕਿਸੇ ਤਰ੍ਹਾਂ ਦਾ ਵੀ ਸੰਪਰਕ ਕਾਇਮ ਨਾ ਹੋ ਸਕੇ। ਨਾ ਚਿੱਠੀ ਪੱਤਰ ਰਾਹੀਂ ਅਤੇ ਨਾ ਹੀ ਵਿਅਕਤੀਗਤ ਰੂਪ ਵਿੱਚ।

੩. ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਬਾਹਰ ਭੇਜ ਦੇਣ ਅਤੇ ਸੰਪਰਕ ਸੂਤਰ ਖ਼ਤਮ ਕਰ ਦੇਣ ਤੋਂ ਬਾਅਦ ਪੰਜਾਬ ਵਿੱਚ ਸਤਿਗੁਰੂ ਜੀ ਦੇ ਪੈਰੋਕਾਰਾਂ ਨਾਲ ਸਖ਼ਤੀ ਨਾਲ ਪੇਸ਼ ਆਇਆ ਜਾਵੇ। ਉਹਨਾਂ ਉਤੇ ਹਰ ਤਰ੍ਹਾਂ ਦੀਆਂ ਪਾਬੰਦੀਆਂ ਲਗਾ ਦਿੱਤੀਆਂ ਜਾਣ ਅਤੇ ਵਿਸ਼ੇਸ਼ ਨਿਗਰਾਨੀ ਕੀਤੀ ਜਾਵੇ ਤਾਂ ਜੋ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਤੰਤਰ ਨੂੰ ਖ਼ਤਮ ਕੀਤਾ ਜਾ ਸਕੇ ਅਤੇ ਦੂਸਰੇ ਲੋਕਾਂ ਨੂੰ ਨਸੀਹਤ ਮਿਲ ਸਕੇ।

ਅਗਰ ਅਸੀਂ ਧਿਆਨ ਨਾਲ 'ਕੂਕਾ ਅੰਦੋਲਨ' ਨੂੰ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ਾਂ ਅਤੇ ਪ੍ਰਚਾਰ ਨੂੰ ਦੇਖੀਏ ਤਾਂ ਸਾਨੂੰ ਅੰਗਰੇਜ਼ਾਂ ਵੱਲੋਂ ਕੀਤੀਆਂ ਗਈਆਂ ਕਾਰਵਾਈਆਂ ਦਾ ਪਿਛੋਕੜ ਸਮਝ ਵਿੱਚ ਆ ਸਕਦਾ ਹੈ। ਅੰਗਰੇਜ਼ ਸਰਕਾਰ ਐਵੇਂ ਨਹੀ ਸੀ ਡਰੀ ਹੋਈ। ਡਿਪਟੀ ਕਮਿਸ਼ਨਰ ਕਾਵਨ, ਜਿਸਨੇ ੧੭ ਜਨਵਰੀ ੧੮੭੨ ਈ. ਨੂੰ ਮਲੇਰ ਕੋਟਲੇ ਨਾਮਧਾਰੀ ਸਿੱਖਾਂ ਨੂੰ ਬਿਨਾ ਕਿਸੇ ਕਾਨੂੰਨੀ ਕਾਰਵਾਈ ਕੀਤੇ ਤੋਪਾਂ ਸਾਹਮਣੇ ਖੜ੍ਹੇ ਕਰਕੇ ਉਡਾ ਦਿੱਤਾ ਸੀ, ਨੇ ੨੧ ਜਨਵਰੀ ਦੀ ਚਿੱਠੀ ਵਿੱਚ ਲਿਖਿਆ ਸੀ ਕਿ ਬਾਅਦ

ਵਿੱਚ ਜੋ ਖ਼ਬਰਾਂ ਮਿਲੀਆਂ ਉਹਨਾਂ ਤੋਂ ਇਸ ਵਿਚਾਰ ਦੀ ਪੁਸ਼ਟੀ ਹੁੰਦੀ ਹੈ ਕਿ ਇੱਕ ਖ਼ਤਰਨਾਕ ਵਿਦਰੋਹ ਹੋਣ ਦਾ ਇਰਾਦਾ ਸੀ, ਅਤੇ ਇਸ ਦੇ ਨੇਤਾਵਾਂ ਵੱਲੋਂ ਕੁਝ ਦਿਨ ਪ੍ਰਬੰਧ ਪੁਖ਼ਤਾ ਹੋਣ ਤੋਂ ਪਹਿਲੋਂ ਹੀ, ਇਸ ਜਨੂੰਨੀ ਜਥੇ ਵੱਲੋਂ ਕਾਹਲੀ ਨਾਲ ਕੀਤੀ ਗਈ ਕਾਰਵਾਈ ਕਾਰਨ ਬੇਕਾਰ ਹੋ ਗਿਆ।

ਕਾਵਨ ਦੇ ਲਿਖੇ ਉਪਰੋਕਤ ਸ਼ਬਦ ਤਤਕਾਲੀਨ ਸਥਿੱਤੀ ਨੂੰ ਦਰਸਾਉਂਦੇ ਹਨ ਅਤੇ ਇਸ ਤੱਥ ਵਿੱਚ ਕਾਫ਼ੀ ਸਚਾਈ ਵੀ ਹੈ ਸੀ। ਪਿਛਲੇ ਕਈ ਸਾਲਾਂ ਤੋਂ ਪੰਜਾਬ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਦੇ ਵਧਦੇ ਪ੍ਰਚਾਰ ਅਤੇ ਪ੍ਰਭਾਵ ਤੋਂ ਚਿੰਤਤ ਸੀ। ਗੁਪਤਚਰਾਂ ਅਤੇ ਵਫ਼ਾਦਾਰਾਂ ਵੱਲੋਂ ਜੋ ਖ਼ਬਰਾਂ ਅੰਗਰੇਜ਼ਾਂ ਨੂੰ ਸਤਿਗੁਰੂ ਜੀ ਦੇ ਉਦੇਸ਼ਾਂ ਬਾਰੇ ਲਗਾਤਾਰ ਮਿਲ ਰਹੀਆਂ ਸਨ, ਉਹ ਕਾਫ਼ੀ ਪਰੇਸ਼ਾਨ ਕਰਨ ਵਾਲੀਆਂ ਸਨ। ਇਹਨਾਂ ਰਿਪੋਰਟਾਂ ਤੋਂ ਇੱਕ ਪਾਸੇ ਤਾਂ ਅੰਗਰੇਜ਼ਾਂ ਵਿਰੁੱਧ ਸਤਿਗੁਰੂ ਜੀ ਦਾ ਵਧਦਾ ਪ੍ਰਚਾਰ ਨਜ਼ਰ ਆਉਂਦਾ ਹੈ, ਦੂਸਰਾ ਸਤਿਗੁਰੂ ਜੀ ਦੀ ਜੋ ਸ਼ਖ਼ਸੀਅਤ ਵੱਧਦੀ ਜਾਂਦੀ ਸੀ ਉਸਦੀ ਝਲਕ ਵੀ ਮਿਲਦੀ ਹੈ।

ਪੰਜਾਬ ਦੇ ਲੋਕਾਂ ਨੇ ਅੰਗਰੇਜ਼ਾਂ ਦੀ ਗੁਲਾਮੀ ਨੂੰ ਕਦੇ ਦਿਲੋਂ ਸਵੀਕਾਰ ਨਹੀਂ ਸੀ ਕੀਤਾ। ਉਹ ਜਾਣਦੇ ਸਨ ਕਿ ਅੰਗਰੇਜ਼ਾਂ ਨੇ ਛੱਲ-ਕਪਟ ਨਾਲ ਸਿੱਖ ਸਰਦਾਰਾਂ ਅਤੇ ਜਰਨੈਲਾਂ ਤੋਂ ਗ਼ੱਦਾਰੀ ਕਰਵਾਕੇ ਹੀ ਪੰਜਾਬ ਉੱਤੇ ਕਬਜ਼ਾ ਕੀਤਾ ਸੀ। ਇਸ ਲਈ ਉਹ 'ਨਵੇਂ ਮਾਲਕਾਂ' ਵਿਰੁੱਧ ਉੱਠ ਖਲੋਣ ਨੂੰ ਮਨ ਕਰਕੇ ਤਿਆਰ ਸਨ। ਜ਼ਰੂਰਤ ਸੀ ਉਹਨਾਂ ਨੂੰ ਮੌਕੇ ਦੀ ਅਤੇ ਸੁਯੋਗ ਅਗਵਾਈ ਦੀ। ਜਦੋਂ ਸ੍ਰੀ ਸਤਿਗੁਰੂ ਜੀ ਨੇ

ਅੰਗਰੇਜ਼ਾਂ ਵਿਰੁੱਧ ਅੰਦੋਲਨ ਸ਼ੁਰੂ ਕੀਤਾ ਤਾਂ ਪੰਜਾਬ ਭਰ ਦੇ ਲੋਕ ਵੱਡੀ ਗਿਣਤੀ ਵਿੱਚ ਸਤਿਗੁਰੂ ਜੀ ਦੇ ਝੰਡੇ ਹੇਠ ਆਣ ਇਕੱਤਰ ਹੁੰਦੇ ਗਏ। ਸੁਤੰਤਰਤਾ ਪ੍ਰਾਪਤ ਕਰਨ ਲਈ ਲੋਕਾਂ ਦਾ ਉਤਸ਼ਾਹ ਉਬਾਲੇ ਖਾ ਰਿਹਾ ਸੀ। ਇਹਨਾਂ ਹਾਲਤਾਂ ਨੂੰ ਦੇਖਕੇ ੧੮੬੬ ਈ. ਵਿੱਚ ਹੀ ਅੰਗਰੇਜ਼ ਅਫ਼ਸਰਾਂ ਨੇ ਪੰਜਾਬ ਸਰਕਾਰ ਨੂੰ ਭਵਿੱਖ ਵਿੱਚ ਉਹਨਾਂ ਦੇ ਸਾਮਰਾਜ ਵਿਰੁੱਧ ਉੱਠਣ ਵਾਲੇ ਖ਼ਤਰੇ ਤੋਂ ਖ਼ਬਰਦਾਰ ਕਰ ਦੱਸ ਦਿੱਤਾ ਸੀ ਕਿ ਗੁਰੂ ਰਾਮ ਸਿੰਘ ਕੇਵਲ ਧਾਰਮਿਕ ਵਿਅਕਤੀ ਹੀ ਨਹੀਂ ਹੈ, ਸਗੋਂ ਉਸਦੀਆਂ ਰਾਜਸੀ ਇੱਛਾਵਾਂ ਅੰਗਰੇਜ਼ਾਂ ਲਈ ਖ਼ਤਰਨਾਕ ਹਨ। ਅੰਬਾਲੇ ਦੇ ਖ਼ੁਫ਼ੀਆ ਪੁਲਿਸ ਕਮਿਸ਼ਨਰ ਨੇ ਸਤੰਬਰ ੧੮੬੬ ਈ. ਵਿੱਚ ਸਰਕਾਰ ਨੂੰ ਲਿਖ ਦਿੱਤਾ ਕਿ ਉਸਦਾ ਪੱਕਾ ਯਕੀਨ ਹੈ ਕਿ ਦੇਰ-ਸਵੇਰ ਇਹਨਾਂ ਕੂਕਿਆਂ ਨਾਲ ਲੜਨਾ ਹੀ ਪਵੇਗਾ। ਅੱਗੇ ਚੱਲਕੇ ਅੰਬਾਲੇ ਦਾ ਕਮਿਸ਼ਨਰ ਟੇਲਰ ਲਿਖਦਾ ਹੈ ਕਿ (ਸਤਿਗੁਰੂ) ਰਾਮ ਸਿੰਘ ਭਾਵੇਂ ਦਿਆਲੂ ਧਰਮ ਸੁਧਾਰਕ ਦੇ ਤੌਰ ਤੇ (ਗੁਰੂ) ਨਾਨਕ ਦੇ ਢੰਗ ਨਾਲ ਸ਼ੁਰੂ ਹੋਇਆ ਹੋਵੇ, ਪਰ ਉਸਦੇ ਜੋਸ਼ ਭਰੇ ਸੂਬੇ ਉਸ ਨੂੰ ਜੋਧੇ ਗੁਰੂ ਗੋਬਿੰਦ (ਸਿੰਘ) ਦੇ ਨੇੜੇ ਪਹੁੰਚਾ ਰਹੇ ਹਨ। ਸਤਿਗੁਰੂ ਜੀ ਦੇ ਪ੍ਰਭਾਵ ਤੋਂ ਡਰਦਿਆਂ ਕਮਿਸ਼ਨਰ ਅੰਬਾਲਾ ਨੇ, ਜਿਸਦੇ ਤਹਤ ਲੁਧਿਆਣਾ ਵੀ ਆਉਂਦਾ ਸੀ, ਸਰਕਾਰ ਨੂੰ ਇਹ ਸੁਝਾਅ ਦਿੱਤੇ :-

੧. ਸਤਿਗੁਰੂ ਰਾਮ ਸਿੰਘ ਜੀ ਨੂੰ ਗਰਿਫ਼ਤਾਰ ਕਰਕੇ ਕਿਤੇ ਬਾਹਰ ਭੇਜ ਦਿੱਤਾ ਜਾਵੇ ਅਤੇ ਉਹਨਾਂ ਦੇ ਸੂਬਿਆਂ ਨੂੰ ਵੀ ਪਕੜ ਕੇ ਬਾਹਰ ਭੇਜ ਦਿੱਤਾ ਜਾਵੇ।

੨. ਲੁਧਿਆਣੇ ਗੋਰਖਾ ਪਲਟਨਾਂ ਰੱਖੀਆਂ ਜਾਣ ਜੋ ਲੋੜ

ਪੈਣ ਤੇ ਤੁਰੰਤ ਮਿਲ ਸਕਣ।

੩. ਹਰ ਤਰ੍ਹਾਂ ਨਾਲ ਕੂਕਿਆਂ ਤੇ ਨਿਗਰਾਨੀ ਰੱਖੀ ਜਾਵੇ।

ਇਹਨਾਂ ਸੁਝਾਵਾਂ ਦਾ ਸਰਕਾਰ ਨੇ ਸਵਾਗਤ ਕੀਤਾ ਅਤੇ ਲੁਧਿਆਣੇ ਕਿਲ੍ਹੇ ਵਿੱਚ ਰੱਖਣ ਲਈ ਗੋਰਖਾ ਰੈਜਿਮੈਂਟ ਦੀਆਂ ਦੋ ਟੁਕੜੀਆਂ ਭੇਜ ਦਿੱਤੀਆਂ। ਇਹ ਵੀ ਹੁਕਮ ਜਾਰੀ ਕਰ ਦਿੱਤਾ ਗਿਆ ਕਿ ਸਰਹਿੰਦ ਅਤੇ ਲਾਹੌਰ ਡਵੀਜ਼ਨਾਂ ਵਿੱਚ ਉਨ੍ਹਾਂ ਫ਼ੌਜੀ ਕੰਪਨੀਆਂ ਨੂੰ ਰੱਖਿਆ ਜਾਵੇ ਜਿਨ੍ਹਾਂ ਵਿੱਚ ਪੰਜਾਬੀ ਘੱਟ ਤੋਂ ਘੱਟ ਹੋਣ। ਸਤਿਗੁਰੂ ਰਾਮ ਸਿੰਘ ਜੀ ਨੂੰ ਗਰਿਫ਼ਤਾਰ ਕਰਨ ਦੀ ਥਾਂ ਉਹਨਾਂ ਤੇ ਕਿਸੇ 'ਵਫ਼ਾਦਾਰ ਸਿੱਖ ਸਰਦਾਰ' ਰਾਹੀਂ ਗੁਪਤ ਨਜ਼ਰ ਰੱਖਣ ਦੀ ਹਿਦਾਇਤ ਵੀ ਦਿੱਤੀ ਗਈ।

ਏਥੇ ਕੁਝ ਗਲ਼ਾਂ ਨੂੰ ਧਿਆਨ ਵਿੱਚ ਰੱਖਣਾ ਜ਼ਰੂਰੀ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਵਿਰੁੱਧ ਜੋ ਪ੍ਰਚਾਰ ਸ਼ੁਰੂ ਕੀਤਾ ਸੀ, ਉਸ ਬਾਰੇ ਪਹਿਲੀ ਰਿਪੋਰਟ ੫ ਅਪ੍ਰੈਲ ੧੮੬੩ ਈ. ਦੀ ਹੈ ਅਤੇ ਜੂਨ ਦੇ ਪਹਿਲੇ ਹਫ਼ਤੇ ਪੁਲਿਸ ਨੇ ਸਤਿਗੁਰੂ ਜੀ ਨੂੰ ਬਾਘੇਪੁਰਾਣੇ ਤੋਂ ਪੁਲਿਸ ਦੇ ਪਹਿਰੇ ਹੇਠ ਲਿਆ ਕੇ ਸ੍ਰੀ ਭੈਣੀ ਸਾਹਿਬ ਵਿੱਚ ਨਜ਼ਰਬੰਦ ਕਰ ਦਿੱਤਾ ਸੀ। ਉੱਪਰ ਜੋ ਰਿਪੋਰਟਾਂ ਸਰਕਾਰ ਨੂੰ ਦਿੱਤੀਆਂ ਗਈਆਂ ਸਨ ੧੮੬੬ ਈ. ਵਿੱਚ, ਉਸ ਸਮੇਂ ਵੀ ਸਤਿਗੁਰੂ ਜੀ ਆਪਣੇ ਪਿੰਡ ਵਿੱਚ ਨਜ਼ਰਬੰਦ ਹੀ ਸਨ। ਫੇਰ ਐਨ੍ਹਾ [illegible] ਤੀ ਸਰਕਾਰ ਨੂੰ ਕਿਓ ਪੈ ਗਿਆ?

ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਸੂਬਿਆਂ ਨੇ ਜੋ ਪ੍ਰਚਾਰ ਕੀਤਾ, ਸਾਰੇ ਪੰਜਾਬ ਵਿੱਚ ਪਿੰਡਾਂ ਦੇ ਪਿੰਡ ਨਾਮਧਾਰੀ

ਸੱਜ ਗਏ ਸਨ ਅਤੇ ਵੱਡੀ ਗਿਣਤੀ ਵਿੱਚ ਲੋਕ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਂਦੇ। ਖ਼ੁਫ਼ੀਆ ਰਿਪੋਰਟਾਂ ਇਹਨਾਂ ਤੱਥਾਂ ਦੀ ਪੁਸ਼ਟੀ ਕਰਦੀਆਂ ਹਨ। ਉਸ ਸਮੇਂ ਦੇ ਕਾਗਜ਼ਾਤ ਘੋਖਣ ਤੋਂ ਪਤਾ ਲੱਗਦਾ ਹੈ ਕਿ ਨਾਮਧਾਰੀਆਂ ਦੀ ਗਿਣਤੀ ਸੱਤ ਲੱਖ ਦੇ ਨੇੜੇ ਪਹੁੰਚ ਗਈ ਸੀ। ਮੜੀਆਂ-ਮਸੀਤਾਂ ਢਾਹੁਣ ਸਮੇਂ ਵੀ ਲੋਕਾਂ ਦੇ ਉਤਸ਼ਾਹ ਨੂੰ ਦੇਖਕੇ ਅੰਗਰੇਜ਼ਾਂ ਨੂੰ ਚਿੰਤਾ ਹੋ ਗਈ। ਉਹਨਾਂ ਨੇ ਸਮਝ ਲਿਆ ਕਿ ਦੇਰ-ਸਵੇਰ ਇਹਨਾਂ ਕੂਕਿਆਂ ਨਾਲ ਦੋ-ਦੋ ਹੱਥ ਕਰਨੇ ਹੀ ਪੈਣੇ ਹਨ।

ਕੁਝ ਘਟਨਾਵਾਂ ਹੋਰ ਵੀ ਸਨ ਜਿਨ੍ਹਾਂ ਸ੍ਰੀ ਸਤਿਗੁਰੂ ਜੀ ਦੇ ਪ੍ਰਭਾਵ ਨੂੰ ਸਰਕਾਰ ਸਾਹਮਣੇ ਨਿੱਗਰ ਰੂਪ ਵਿੱਚ ਲੈ ਆਂਦਾ। ੧੮੬੯ ਈ. ਵਿੱਚ 'ਥਰਾਜਵਾਲੇ ਦੀ ਘਟਨਾ' ਵਾਪਰੀ ਜਦੋਂ ਅਨੇਕਾਂ ਨਾਮਧਾਰੀ ਸਿੰਘਾਂ ਨੇ ਆਪਣੇ ਘਰ ਬਾਹਰ ਛੱਡ ਜ਼ਮੀਨਾਂ ਵੇਚਕੇ ਨਕਦ ਮਾਇਆ ਇਕੱਠੀ ਕਰ ਸ੍ਰੀ ਭੈਣੀ ਸਾਹਿਬ ਨੂੰ ਕੂਚ ਕਰ ਦਿੱਤਾ ਸੀ। ਉਹ ਖੁਲ੍ਹੇ ਰੂਪ ਵਿੱਚ ਅੰਗਰੇਜ਼ਾਂ ਵਿਰੁੱਧ ਬੋਲ ਰਹੇ ਸਨ। ਪਰ ਵਿਓਂਤਬਧ ਨਾ ਹੋਣ ਕਰਕੇ ਇਹ 'ਘਟਨਾ' ਦਬਾ ਦਿੱਤੀ ਗਈ ਅਤੇ ਕਈਆਂ ਨੂੰ ਸਜਾਵਾਂ ਹੋਈਆਂ।

ਕਸ਼ਮੀਰ ਵਿੱਚ ਕੂਕਾ ਪਲਟਨ ਖੜੀ ਕਰ ਦਿੱਤੀ ਗਈ ਅਤੇ ਨੇਪਾਲ ਵਿੱਚ ਵੀ ਨਾਮਧਾਰੀ ਪ੍ਰਚਾਰ ਦਾ ਕੇਂਦਰ ਖੋਲਣ ਦੇ ਜਤਨ ਕੀਤੇ ਗਏ। ਮਹਾਰਾਣਾ ਨੇਪਾਲ ਦਾ ਲੜਕਾ ਥਬਰਜੰਗ ਨਾਮਧਾਰੀ ਸਿੱਖਾਂ ਨਾਲ ਹਮਦਰਦੀ ਰੱਖਦਾ ਸੀ। ਕਸ਼ਮੀਰ ਵਿੱਚ ਕੂਕਾ ਪਲਟਨ ਖੜੀ ਕਰਨ ਵਿੱਚ ਮੁੱਖ ਦੌੜ ਭੱਜ ਕਰਨ ਵਾਲਾ ਗ੍ਰੰਥਗੜ੍ਹ ਦਾ ਕਿਸ਼ਨ ਸਿੰਘ ਸੀ ਜੋ ਕਸ਼ਮੀਰ ਚਲਾ ਗਿਆ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ

ਦਾ ਪ੍ਰਚਾਰ ਕਰਦਾ ਸੀ। ਕਿਸ਼ਨ ਸਿੰਘ ਆਪਣੇ ਕਈ ਨਾਂ ਬਦਲ ਕੇ ਰਹਿੰਦਾ ਰਿਹਾ ਅਤੇ ਲੋੜ ਪੈਣ ਤੇ ਗੁਪਤ ਰੂਪ ਵਿੱਚ ਸਤਿਗੁਰੂ ਜੀ ਪਾਸ ਸ੍ਰੀ ਭੈਣੀ ਸਾਹਿਬ ਵੀ ਆਉਂਦਾ। ਕਿਸ਼ਨ ਸਿੰਘ ਕਦੇ ਸਾਧੂ ਜਵਾਲਾਗੀਰ ਬਣਕੇ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਕਰਦਾ, ਕਦੇ ਕਾਹਨ ਸਿੰਘ ਅਤੇ ਕਦੇ ਗੁਲਾਬ ਸਿੰਘ ਦਾ ਨਾਂ ਰੱਖਕੇ ਕੰਮ ਕਰਦਾ। ਕਸ਼ਮੀਰ ਵਿੱਚ ਪ੍ਰਚਾਰ ਕਰਨ ਤੋਂ ਬਾਅਦ ਕਿਸ਼ਨ ਸਿੰਘ ਨੇਪਾਲ ਚਲਾ ਗਿਆ ਸੀ ਅਤੇ ਉੱਥੇ ਇਸ ਨੇ ਆਪਣਾ ਨਾਂ ਹਰੀ ਸਿੰਘ ਰੱਖਕੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਚਾਰ ਕੀਤਾ। ਬਾਗਾਂਵਾਲਾ ਵਾਲੀ ਘਟਨਾ ਦੇ ਦੋ ਨਾਮਧਾਰੀ ਸਿੰਘ ਵੀ ਨੇਪਾਲ ਇਸ ਦੇ ਕੋਲ ਪਹੁੰਚ ਗਏ।

ਕਿਸ਼ਨ ਸਿੰਘ ਮਾਲੀ ਬਣਕੇ ਰਾਣਾ ਜੰਗ ਬਹਾਦੁਰ ਦੇ ਲੜਕੇ ਬਬਰਜੰਗ ਪਾਸ ਰਹਿਣ ਲੱਗ ਪਿਆ ਅਤੇ ਉਸਦਾ ਮਿੱਤਰ ਬਣ ਗਿਆ। ਕਿਸ਼ਨ ਸਿਘ ਨੇ ਭੂਟਾਨ ਦੇ ਰਾਜੇ ਨਾਲ ਵੀ ਮਿੱਤਰਤਾ ਕਰ ਲਈ ਅਤੇ ਅੰਗਰੇਜ਼ਾਂ ਵਿਰੁੱਧ ਵਾਤਾਵਰਨ ਤਿਆਰ ਕਰਨ ਵਿੱਚ ਲੱਗ ਗਿਆ। ਭੂਟਾਨ ਦੇ ਰਾਜਾ ਸ਼ਿਵਰਾਜ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਨਮਸਕਾਰ ਭੇਜੀ ਅਤੇ ਖ਼ੁਦ ਪੰਜਾਬ ਆ ਕੇ ਦਰਸ਼ਨ ਕਰਨ ਦੀ ਇੱਛਾ ਵੀ ਪ੍ਰਗਟਾਈ। ੧੮੭੧ ਈ. ਵਿੱਚ ਜਦੋਂ ਕਾਸ਼ੀਪੁਰ ਨਰੇਸ਼ ਨੇਪਾਲ ਦੇ ਰਾਣੇ ਪਾਸ ਮਹਿਮਾਨ ਬਣਕੇ ਰਿਹਾ ਸੀ ਤਾਂ ਉਸਨੇ ਉਚੇਚੇ ਤੌਰ ਤੇ ਰਾਣੇ ਕੋਲ ਸਤਿਗੁਰੂ ਰਾਮ ਸਿੰਘ ਜੀ ਦੀ ਉਸਤਤ ਕੀਤੀ।

ਭੂਟਾਨ ਦੇ ਮਹਾਰਾਜਾ ਪਾਸ ੧੮੫੭ ਈ. ਦਾ ਗ਼ਦਰੀ ਨੰਦ ਰਾਮ ਰਹਿੰਦਾ ਸੀ ਜੋ ਲਖ਼ਨਊ ਵਿਖੇ ਗ਼ਦਰੀ ਫ਼ੌਜਾਂ ਦਾ ਜਰਨੈਲ ਰਹਿ ਚੁੱਕਾ ਸੀ। ਕਿਸ਼ਨ ਸਿੰਘ ਦੀ ਇਸ ਕ੍ਰਾਂਤੀਕਾਰੀ

ਨਾਲ ਮਿੱਤਰਤਾ ਸੀ ਅਤੇ ਇਹਨਾਂ ਸਭ ਨੇ ਅੰਗਰੇਜ਼ਾਂ ਵਿਰੁੱਧ ਕੰਮ ਕਰਨ ਦਾ ਫ਼ੈਸਲਾ ਕੀਤਾ। ਕਿਸ਼ਨ ਸਿੰਘ ਦੀ ਅਰਜ ਕਰਨ ਤੇ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ ਨੂੰ ਗੁਪਤ ਮਿਸ਼ਨ ਤੇ ਨਿਪਾਲ ਭੇਜਿਆ। ਪਰ ਖ਼ੁਫ਼ੀਆ ਸੂਤਰਾਂ ਤੋਂ ਅੰਗਰੇਜ਼ਾਂ ਨੂੰ ਸਭ ਖ਼ਬਰਾਂ ਮਿਲ ਗਈਆਂ।

ਪੰਜਾਬ ਵਿੱਚ ਸਤਿਗੁਰੂ ਜੀ ਦੇ ਵਧਦੇ ਪ੍ਰਭਾਵ, ਥਰਾਜਵਾਲੀ ਘਟਨਾ ਅਤੇ ਨੇਪਾਲ, ਕਸ਼ਮੀਰ, ਕਾਬੁਲ ਅਤੇ ਰੂਸ ਨਾਲ ਸਤਿਗੁਰੂ ਜੀ ਦੇ ਵਧਦੇ ਸੰਪਰਕਾਂ ਤੋਂ ਘਬਰਾ ਕੇ ਅੰਗਰੇਜ਼ਾਂ ਨੇ ਦਬਾਅ ਪਾ ਕੇ ਕਸ਼ਮੀਰ ਵਿੱਚੋਂ ਕੂਕਾ ਪਲਟਨ ਤੁੜਵਾ ਦਿੱਤੀ ਅਤੇ ਨੇਪਾਲ ਦੇ ਮਹਾਰਾਣੇ ਨੂੰ ਵੀ ਖ਼ਬਰਦਾਰ ਕਰ ਦਿੱਤਾ। ਉਹਨਾਂ ਨੇ ਸਮਝ ਲਿਆ ਕਿ (ਗੁਰੂ) ਰਾਮ ਸਿੰਘ ਦਾ ਆਪਣੇ ਕੁਝ ਲੋਕਾਂ ਨੂੰ ਕਸ਼ਮੀਰ ਵਿੱਚ ਹਥਿਆਰਬੰਦ ਕਰਨ ਦਾ ਇਹ ਜਤਨ, ਅਤੇ ਇਸੇ ਤਰ੍ਹਾਂ ਦਾ ਉੱਦਮ ਨੇਪਾਲ ਵਿੱਚ ਕਰਨਾ ਦੱਸਦਾ ਹੈ ਕਿ ਉਹ ਗੁਰੂ ਅਥਵਾ ਇੱਕ ਧਾਰਮਿਕ ਆਗੂ ਦੇ ਅਧਿਕਾਰ ਖ਼ੇਤਰ ਤੋਂ ਬਾਹਰ ਨਿਕਲ ਕੇ ਕੰਮ ਕਰ ਰਿਹਾ ਹੈ।"

ਇਹਨਾਂ ਦਿਨਾਂ ਵਿੱਚ ਹੀ ਅੰਮ੍ਰਿਤਸਰ, ਬਾਗਾਂਵਾਲਾ, ਰਾਏਕੋਟ ਬੁੱਚੜਬੱਧ ਦੀਆਂ ਘਟਨਾਵਾਂ ਵਾਪਰੀਆਂ। ਅੰਗਰੇਜ਼ਾਂ ਨੂੰ ਹੁਣ ਪੱਕਾ ਯਕੀਨ ਹੋ ਗਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਚਲਾਇਆ ਹੋਇਆ ਅੰਦੋਲਨ ਉਹਨਾਂ ਦੇ ਸਾਮਰਾਜ ਲਈ ਵੱਡਾ ਖ਼ਤਰਾ ਬਣ ਚੁੱਕਾ ਹੈ। ਅਗਰ ਉਹਨਾਂ ਨੇ ਨਿਸ਼ਚਿੰਤ ਹੋ ਕੇ ਰਾਜ ਬਚਾਉਣਾ ਅਤੇ ਕਰਨਾ ਹੈ ਤਾਂ ਇਹ ਜ਼ਰੂਰੀ ਹੈ ਕਿ ਸਤਿਗੁਰੂ ਜੀ ਨੂੰ ਪੰਜਾਬ ਤੋਂ ਬਾਹਰ ਭੇਜ ਦਿੱਤਾ ਜਾਵੇ ਅਤੇ

ਨਾਲ ਹੀ ਉਹਨਾਂ ਦਾ ਪੰਜਾਬ ਵਿੱਚ ਰਹਿੰਦੇ ਸਿੱਖਾਂ ਸੇਵਕਾਂ ਨਾਲ ਸੰਪਰਕ ਵੀ ਨਾ ਰਹਿਣ ਦਿੱਤਾ ਜਾਵੇ।

ਅੰਗਰੇਜ਼ਾਂ ਦੇ ਇੱਕ ਵਫ਼ਾਦਾਰ ਜਾਗੀਰਦਾਰ ਸਰਦਾਰ ਅਤਰ ਸਿੰਘ ਭਦੌੜ ਨੇ ਪੰਜਾਬ ਸਰਕਾਰ ਨੂੰ ਭਰੋਸੇ ਯੋਗ ਸੂਤਰਾਂ ਦੇ ਹਵਾਲੇ ਨਾਲ ਨਵੰਬਰ ੧੮੭੧ ਈ. ਨੂੰ ਖ਼ਬਰ ਦਿੱਤੀ ਕਿ ਨਿਕਟ ਭਵਿੱਖ ਵਿੱਚ ਕੂਕਿਆ ਵੱਲੋਂ ਇੱਕ ਵੱਡਾ ਵਿਦਰੋਹ ਹੋਣ ਵਾਲਾ ਹੈ। ਅੰਗਰੇਜ਼ ੧੮੫੭ ਈ. ਦੇ ਗ਼ਦਰ ਤੋਂ ਅਜੇ ਤੱਕ ਭੈਮੁਕਤ ਨਹੀਂ ਸਨ ਹੋ ਸਕੇ, ਹੁਣ ਇਸ ਖ਼ਬਰ ਨੇ ਉਹਨਾਂ ਦੀ ਨੀਂਦ ਹੀ ਹਰਾਮ ਕਰ ਦਿੱਤੀ। ਅੰਗਰੇਜ਼ ਸਰਕਾਰ ਦੇ ਆਪਣੇ ਅਫ਼ਸਰਾਂ ਨੇ ਵੀ ਨਵੰਬਰ ੧੮੭੧ ਵਿੱਚ ਜੋ ਸੂਚਨਾਵਾਂ ਦਿੱਤੀਆਂ ਸਨ, ਉਹ ਸਭ ਵੀ ਉਨ੍ਹਾਂ ਦੀਆਂ ਚਿੰਤਾਵਾਂ ਵਧਾਉਣ ਵਾਲੀਆਂ ਹੀ ਸਨ। ਮੈਕਨਾਬ ਨੇ ਜ਼ੋਰ ਦੇ ਕੇ ਕਿਹਾ ਸੀ ਕਿ ਇਹ ਅੰਦੋਲਨ ਹੁਣ ਧਾਰਮਿਕ ਨਾ ਰਹਿਕੇ ਰਾਜਨੀਤਕ ਹੋ ਗਿਆ ਹੈ। ਸਤਿਗੁਰੂ ਜੀ ਦੇ ਵਧਦੇ ਰੁਤਬੇ ਬਾਰੇ ਵੀ ਅੰਗਰੇਜ਼ ਅਫ਼ਸਰਾਂ ਨੇ ਗੁਰੂ ਨਾਨਕ ਦੇ ਅਵਤਾਰ ਨੂੰ ਗੁਰੂ ਗੋਬਿੰਦ ਸਿੰਘ ਜੋਧੇ ਦਾ ਸਰੂਪ ਬਣ ਗਿਆ ਲਿਖਿਆ। ਦੂਸਰੇ ਅਫ਼ਸਰ ਨੇ ਸ੍ਰੀ ਸਤਿਗੁਰੂ ਜੀ ਦੀ ਵਧਦੀ ਸ਼ਖ਼ਸੀਅਤ ਨੂੰ, ਜੋ ਪਹਿਲਾਂ ਰਾਮ ਸਿੰਘ ਮਹੰਤ ਸੀ, ਫੇਰ ਗੁਰੂ ਰਾਮ ਸਿੰਘ ਅਤੇ ਹੁਣ ਸਤਿਗੁਰੂ ਬਾਦਸ਼ਾਹ ਹੋ ਜਾਣ ਬਾਰੇ ਸਰਕਾਰ ਨੂੰ ਲਿਖਿਆ। ਪੇਸ਼ ਹਨ ਮੂਲ ਰੂਪ ਵਿੱਚ ਉਪਰੋਕਤ ਪ੍ਰਮਾਣ :-

Ram Singh may have commenced as a mild religious reformer on the fashion of Nanuk, but his stirring lieutenants

are hurrying him into a more near imitation of the warlike Gooroo Gobind.

R.G. Taylor, C.B. Commissioner,
Sept. 1866.

I see in the earlier papers that Ram Singh was looked upon as a successor or actual re-embodiment of Guru Nanak, the saint. He is now the reporesentative of Govind, the warrior.

J.W. Macnabb,
Off. commissioner,
Ambala, Nov. 1871

...he is in a position to extend his influence to a dangerous degree. The very title he has assumed to some extent mark progress, when first heard of as the successor of Balak Ram (Singh) of Hazro, he was known as Ram Singh Mahant, afterwards as Guru Ram Singh, then as Satguru and now Satguru Badshah.

Lt. Col. Mc Andrew, D.I.G. Police
Ambala, 20 Nov. 1871.

ਉਪਰੋਕਤ ਖ਼ਬਰਾਂ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਵਧਦੀ ਸ਼ਖ਼ਸੀਅਤ ਅਤੇ ਪ੍ਰਭਾਵ ਦਾ ਪਤਾ ਲੱਗਦਾ ਹੈ। ਇਸ ਕਰਕੇ ਅੰਗਰੇਜ਼ ਆਪਣੇ ਸਾਮਰਾਜ ਨੂੰ ਬਚਾਉਣ ਲਈ ਚਿੰਤਤ ਨਾ ਹੁੰਦੇ ਤਾਂ ਕੀ ਕਰਦੇ?

ਪਿਛਲੇ ਕੁਝ ਸਾਲਾਂ ਤੋਂ ਅੰਗਰੇਜ਼ਾਂ ਨੂੰ ਖ਼ਬਰਾਂ ਮਿਲ ਰਹੀਆਂ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਆਦੇਸ਼ਾਂ ਅਨੁਸਾਰ ਪ੍ਰਮੁੱਖ ਸੂਬੇ ਲਗਾਤਾਰ ਥਾਂਓ ਥਾਂਈ ਪ੍ਰਚਾਰ ਕਰ ਰਹੇ ਹਨ ਕਿ ਸਭ ਲੋਕ ਨਿਕਟ ਭਵਿੱਖ ਵਿੱਚ ਸੰਘਰਸ਼ ਲਈ ਤਿਆਰ ਰਹਿਣ। ਕੋਈ ਵੀ ਕੂਕਾ ਨਵੀ ਉਸਾਰੀ ਨਾ ਕਰੇ ਅਤੇ ਜ਼ਮੀਨ ਜਾਇਦਾਦ ਨਾ ਖ਼ਰੀਦੇ। ਨਕਦ ਪੈਸੇ ਆਪਣੇ ਕੋਲ ਰੱਖੋ, ਕੰਮ ਆਉਣਗੇ। ਇਹ ਸਾਰੇ ਤੱਥ ਨਿਕਟ ਭਵਿੱਖ ਵਿੱਚ ਸ਼ੁਰੂ ਹੋਣ ਵਾਲੇ ਕਿਸੇ ਵਿਸ਼ੇਸ਼ ਸੰਘਰਸ਼ ਵੱਲ ਸੰਕੇਤ ਕਰ ਰਹੇ ਸਨ।

ਅਨੇਕਾਂ ਨਾਮਧਾਰੀ ਸਿੰਘਾਂ ਨੇ ਸ੍ਰੀ ਸਤਿਗੁਰੂ ਜੀ ਦੇ ਹੁਕਮਾਨੁਸਾਰ ਆਪਣੀਆਂ ਜ਼ਮੀਨਾਂ ਵੇਚ ਕੇ ਨਕਦ ਮਾਇਆ ਇਕੱਠੀ ਕਰ ਲਈ। ਕੇਵਲ ਸਕਰੌਦੀ ਅਤੇ ਦਿਆਲਗੜ੍ਹ ਪਿੰਡਾਂ ਦੇ ਹੀ ੨੩ ਨਾਮਧਾਰੀ ਸਿੰਘਾਂ ਨੇ ਆਉਂਦੇ ਸਮੇਂ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਆਪਣੀਆਂ ਜ਼ਮੀਨਾਂ ਵੇਚ ਦਿੱਤੀਆਂ ਸਨ। ਫ਼ਰਵਾਹੀ ਪਿੰਡ ਦਾ ਨੰਬਰਦਾਰ ਗੁਰਮੁਖ ਸਿੰਘ ਵੀ ਜ਼ਮੀਨ ਵੇਚਣ ਤੋਂ ਬਾਅਦ ਮਾਮਲਾ ਤਾਰਨ ਲਈ ਹੀ ਮਲੇਰਕੋਟਲੇ ਜਾ ਰਿਹਾ ਸੀ ਜਦੋਂ ਉਸਦਾ ਬੈਲ ਉੱਤੇ ਮੂਲੀਆਂ ਲੱਦੀ ਮੁਸਲਮਾਨ ਨਾਲ ਝਗੜਾ ਹੋਇਆ ਸੀ। ਸ੍ਰ. ਮੰਗਲ ਸਿੰਘ ਨੇ ਨਵੇਂ ਮਹੱਲ ਪਾਉਣ ਲਈ ਆਵੀ ਲਗਾਈ ਹੋਈ ਸੀ। ਸਤਿਗੁਰੂ ਜੀ ਦਾ

ਹੁਕਮ ਮੰਨਕੇ ਉਸਨੇ ਮਹੱਲ ਪਾਉਣ ਦਾ ਇਰਾਦਾ ਛੱਡ ਦਿੱਤਾ ਅਤੇ ਇੱਟਾਂ ਸ੍ਰੀ ਭੈਣੀ ਸਾਹਿਬ ਭੇਜ ਦਿੱਤੀਆਂ ਜੋ ਫੇਰ ਡਿਉੜੀ ਵਾਲੇ ਖੂਹ ਵਿੱਚ ਵਰਤੀਆਂ ਗਈਆਂ। ਸਕਰੌਦੀ ਦੇ ਸਰਦਾਰਾਂ ਨੇ ਜ਼ਮੀਨਾਂ ਵੇਚਕੇ ਘਰ ਬਾਹਰ ਤਿਆਗ ਦਿੱਤਾ।

ਪਿੰਡ ਰਾਇਪੁਰ ਦਾ ਨੰਬਰਦਾਰ ਦਰਬਾਰਾ ਸਿੰਘ ਵੀ ਆਪਣੀ ਸਾਰੀ ਜ਼ਮੀਨ ਵੇਚਕੇ ਸ੍ਰੀ ਭੈਣੀ ਸਾਹਿਬ ਆ ਗਿਆ। ਹੋਰ ਵੀ ਅਨੇਕਾਂ ਨਾਮਧਾਰੀਆਂ ਨੇ ਜ਼ਮੀਨਾਂ-ਜਾਇਦਾਦਾਂ ਵੇਚਕੇ ਸੰਘਰਸ਼ ਲਈ ਤਿਆਰ ਹੋਣਾ ਸ਼ੁਰੂ ਕਰ ਦਿੱਤਾ। ਜਦੋਂ ਪਿੰਡਾਂ ਦੇ ਲੋਕ ਇਹਨਾਂ ਨੂੰ ਪੁੱਛਦੇ ਸਨ ਕਿ ਉਹ ਆਪਣੀਆਂ ਜ਼ਮੀਨਾਂ-ਜਾਇਦਾਦਾਂ ਕਿਉਂ ਵੇਚ ਰਹੇ ਹਨ ਤਾਂ ਉਹ ਸਭ ਨਿਰਭੈ ਹੋ ਕੇ, ਹੱਸਦੇ ਹੋਏ ਉੱਤਰ ਦਿੰਦੇ ਸਨ ਕਿ ਛੇਤੀ ਹੀ 'ਸਾਡਾ ਰਾਜ' ਆ ਜਾਣਾ ਹੈ। ਇਹ ਸਭ ਅਸੀ ਫੇਰ ਵਾਪਸ ਲੈ ਲਵਾਂਗੇ। ਸਗੋਂ ਨਾਮਧਾਰੀ ਸਿੰਘ ਦੂਸਰਿਆਂ ਨੂੰ ਹੱਸਕੇ ਕਹਿੰਦੇ ਸਨ ਕਿ ਉਹ ਵੀ ਕੂਕੇ ਬਣ ਜਾਣ, ਨਹੀਂ ਤਾਂ 'ਕੂਕਾ ਰਾਜ' ਆਉਣ ਤੇ ਉਹ ਘਾਟੇ ਵਿੱਚ ਰਹਿਣਗੇ। ਸ੍ਰੀ ਭੈਣੀ ਸਾਹਿਬ ਦੇ ਨੇੜੇ ਪਟਿਆਲਾ ਰਿਆਸਤ ਦੇ ਪਿੰਡ ਡੋਰਾ (ਦੋਰਾਹਾ ?) ਵਿਖੇ ਇੱਕ ਮਹੰਤ, ਜਿਸਦਾ ਨਾਂ ਰਿਕਾਰਡਾਂ ਵਿੱਚ ਅੰਗਰੇਜ਼ ਸਿੰਘ ਆਉਂਦਾ ਹੈ, ਦੇ ਕੋਲ ਕਾਫ਼ੀ ਹਥਿਆਰ ਸਨ, ਉਹ ਵੀ ਸੰਘਰਸ਼ ਵਿੱਚ ਮਦਦ ਕਰਨ ਨੂੰ ਤਿਆਰ ਸੀ। ਇਸ ਤਰ੍ਹਾਂ ਦੀਆਂ ਖ਼ਬਰਾਂ ਲਗਾਤਾਰ ਸਰਕਾਰ ਪਾਸ ਪੁੱਜ ਰਹੀਆਂ ਸਨ।

ਸਰਕਾਰੀ ਰਿਕਾਰਡਾਂ ਨੂੰ ਘੋਖਣ ਤੋਂ ਇਹ ਗਲ੍ਹ ਸਪੱਸ਼ਟ ਵੀ ਹੋ ਜਾਂਦੀ ਹੈ। ਅਨੇਕਾਂ ਪ੍ਰਮਾਣ ਮਿਲਦੇ ਹਨ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਉਂਦੇ 'ਚੇਤ' (ਮਾਰਚ-ਅਪ੍ਰੈਲ ੧੮੭੨ਈ.)

ਨੂੰ ਅੰਗਰੇਜ਼ਾਂ ਵਿਰੁੱਧ ਕਿਸੇ ਵੱਡੇ ਸੰਘਰਸ਼ ਦੀ ਤਿਆਰੀ ਕੀਤੀ ਹੋਈ ਸੀ।

ਇਹਨਾਂ ਸਾਰੀਆਂ ਖ਼ਬਰਾਂ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਘਬਰਾਈ ਹੋਈ ਪੰਜਾਬ ਸਰਕਾਰ ਨੇ ਨਵੰਬਰ ੧੮੭੧ ਈ. ਨੂੰ ਲਾਹੌਰ ਵਿਖੇ ਇੱਕ ਉੱਚਪੱਧਰੀ ਮੀਟਿੰਗ ਕੀਤੀ ਜਿਸ ਵਿੱਚ ਸਤਿਗੁਰੂ ਜੀ ਦੇ ਪ੍ਰਭਾਵ ਨੂੰ ਠੱਲ ਪਾਉਣ ਦੇ ਤਰੀਕਿਆਂ ਤੇ ਵਿਚਾਰ ਕੀਤੀ ਗਈ। ਗੰਭੀਰ ਵਿਚਾਰਾਂ ਕਰਨ ਤੋਂ ਬਾਅਦ ੩੦ ਦਸੰਬਰ ੧੮੭੧ ਨੂੰ ਜਾਰੀ ਹੁਕਮਾਂ ਵਿੱਚ ਕਿਹਾ ਗਿਆ ਕਿ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸੂਬਿਆਂ ਨੂੰ 'ਬਿਨਾ ਪੂਰਵ ਆਗਿਆ ਲੈਣ ਦੇ' ਕਿਸੇ ਵੀ ਵੱਡੇ ਇਕੱਠ ਵਿੱਚ ਨਾ ਜਾਣ ਦਿੱਤਾ ਜਾਵੇ ਅਤੇ ਸਾਰੇ ਸਮਾਜ ਦੀਆਂ ਹਲਚਲਾਂ ਤੇ ਵਿਸ਼ੇਸ਼ ਨਜ਼ਰ ਰੱਖੀ ਜਾਵੇ। ਲੋੜ ਪੈਣ ਤੇ ਜਿਨ੍ਹਾਂ ਸੂਬਿਆਂ ਨੂੰ ਸਤਿਗੁਰੂ ਜੀ ਦੇ ਨਾਲ ਪੰਜਾਬ ਤੋਂ ਬਾਹਰ ਭੇਜਣ ਦੀ ਲੋੜ ਸੀ, ਉਹਨਾਂ ਦੀ ਸੂਚੀ ਬਣਾ ਲਈ ਗਈ। ਇਸ ਤਰ੍ਹਾਂ ਅੰਗਰੇਜ਼ ਸਰਕਾਰ ਨੇ ਢੁੱਕਵਾਂ ਮੌਕਾ ਮਿਲਣ ਤੇ ਸਤਿਗੁਰੂ ਜੀ ਅਤੇ ਪ੍ਰਮੁੱਖ ਸੂਬਿਆਂ ਨੂੰ ਪੰਜਾਬ ਤੋਂ ਨਿਰਵਾਸਤ ਕਰ ਦੇਣ ਦਾ ਪੱਕਾ ਮਨ ਬਣਾ ਲਿਆ, ਜਿਸਨੂੰ ਉਸਨੇ ਮਲੇਰਕੋਟਲੇ ਦੀ ਘਟਨਾ ਦਾ ਆਸਰਾ ਲੈ ਕੇ ਪੂਰਿਆਂ ਕੀਤਾ।

**ਚਿੰਤਾ ਮੁੱਕੀ ਨਹੀਂ-** ਸਤਿਗੁਰੂ ਰਾਮ ਸਿੰਘ ਜੀ ਨੂੰ ਅਤੇ ਪ੍ਰਮੁੱਖ ਸੂਬਿਆਂ ਨੂੰ ਅਲਾਹਬਾਦ ਭੇਜ ਦੇਣ ਦੇ ਨਾਲ ਹੀ ਅੰਗਰੇਜ਼ਾਂ ਦੀ ਚਿੰਤਾ ਮੁੱਕੀ ਨਹੀ। ਆਉਂਦੇ ਹੋਲੇ ਅਥਵਾ ਵਸਾਖੀ ਤੇ ਸੰਭਾਵਤ ਬਗਾਵਤ ਦੇ ਉੱਠ ਪੈਣ ਦੀ ਸੋਚਕੇ ਹੀ ਸਰਕਾਰ ਪਰੇਸ਼ਾਨ ਅਤੇ ਡਰੀ ਹੋਈ ਸੀ ਅਤੇ ਕੁਝ ਹੋਰ ਨਿੱਗਰ

ਕਾਰਵਾਈਆਂ ਇਹਤਿਆਦ ਵਜੋਂ ਕਰ ਲੈਣੀਆਂ ਚਾਹੁੰਦੀ ਸੀ। ਪੰਜਾਬ ਵਿੱਚ ਨਾਮਧਾਰੀ ਸਮਾਜ ਤੇ ਪਾਬੰਦੀਆਂ ਲਗਾ ਦਿੱਤੀਆਂ ਗਈਆਂ ਅਤੇ ਇੱਕ ਸਥਾਈ ਪੁਲਿਸ ਚੌਕੀ ਸ੍ਰੀ ਭੈਣੀ ਸਾਹਿਬ ਡਿਓੜ੍ਹੀ ਦੇ ਦਰਵਾਜੇ ਤੇ ਬਿਠਾ ਦਿੱਤੀ ਗਈ।

ਇਹਨੀ ਦਿਨੀ ਫ਼ਲੌਰ ਛਾਉਣੀ ਵਿੱਚ ਕੁਝ ਨਾਮਧਾਰੀ ਸਿੱਖ ਫ਼ੌਜੀਆਂ ਨਾਲ ਮਿਲਦੇ ਦੇਖੇ ਗਏ। ਅੰਗਰੇਜ਼ਾਂ ਦੇ ਕੰਨ ਖੜ੍ਹੇ ਹੋ ਗਏ। ਸਿੱਖ ਫ਼ੌਜੀਆਂ ਨੂੰ ਤੁਰੰਤ ਰਾਵਲਪਿੰਡੀ ਵੱਲ ਬਦਲ ਕੇ ਪਹਿਲਾਂ ਹਿੰਦੁਸਤਾਨੀ ਰੈਜ਼ਿਮੈਂਟ ਲੈ ਆਦੀ, ਪਰ ਫੇਰ ਕੁਝ ਵਿਚਾਰ ਕੇ ਪੰਜਾਬ ਸਰਕਾਰ ਨੇ ਉਸ ਨੂੰ ਵੀ ਬਦਲ ਕੇ ਗ਼ੋਰਾ ਪਲਟਨ ਫ਼ਲੌਰ ਵਿੱਚ ਲਿਆ ਬਿਠਾਈ।

ਸਾਲ ੧੮੭੨ ਈ. ਦਾ ਹੋਲਾ ੨੬ ਮਾਰਚ ਨੂੰ ਸੀ। ਸਤਿਗੁਰੂ ਰਾਮ ਸਿੰਘ ਜੀ ਨੂੰ ਤਾਂ ਅੰਗਰੇਜ਼ਾਂ ਨੇ ੯ ਮਾਰਚ, ਅੱਧੀ ਰਾਤ ਨੂੰ, ਚੁੱਪ-ਚੁਪੀਤੇ ਅਲਾਹਬਾਦ ਦੇ ਕਿਲ੍ਹੇ ਵਿੱਚੋਂ ਕੱਢ ਕੇ ੧੦ ਤਾਰੀਖ਼ ਨੂੰ ਰੇਲ ਗੱਡੀ ਰਾਹੀਂ ਕਲਕੱਤੇ ਨੂੰ ਰਵਾਨਾ ਕਰ ਦਿੱਤਾ ਜਿੱਥੋਂ ੧੧ ਮਾਰਚ ਨੂੰ ਸਮੁੰਦ੍ਰੀ ਜਹਾਜ਼ ਵਿੱਚ ਬਿਠਾਕੇ ੧੬ ਮਾਰਚ ੧੮੭੨ ਨੂੰ ਰੰਗੂਨ ਪਹੁੰਚਾ ਦਿੱਤਾ ਗਿਆ। ਪੰਜਾਬ ਵਿੱਚ ਥਾਂ-ਥਾਂ ਤੇ ਚੌਕਸੀ ਵਰਤੀ ਗਈ ਤਾਂ ਜੋ ਕੋਈ ਅਣਸੁਖਾਵੀ ਘਟਨਾ ਨਾ ਵਾਪਰ ਜਾਵੇ।

ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਆਪ ਖ਼ੁਦ ਹੋਲੇ ਵਾਲੇ ਦਿਨ ਅੰਮ੍ਰਿਤਸਰ ਹਾਜ਼ਰ ਰਿਹਾ ਅਤੇ ਡਿਪਟੀ ਕਮਿਸ਼ਨਰ ਨੂੰ ਅਨੰਦਪੁਰ ਭੇਜਿਆ। ਫ਼ੌਜ ਦੇ ਘੋੜਸਵਾਰ ਦਸਤੇ ਅੰਬਾਲੇ ਤੋਂ ਰੋਪੜ ਭੇਜ ਦਿੱਤੇ ਗਏ ਤਾਂ ਜੋ ਲੋੜ ਪੈਣ ਤੇ ਉਹਨਾਂ ਦੀ ਵਰਤੋਂ ਕੀਤੀ ਜਾ ਸਕੇ। ਇਸੇ ਤਰ੍ਹਾਂ ਦੇ ਇੰਤਜ਼ਾਮ ਵਸਾਖੀ ਦੇ

ਮੇਲੇ ਸਮੇਂ ਵੀ ਕੀਤੇ ਗਏ। ਸਰਕਾਰ ਜ਼ਰਾ ਜਿੰਨੀ ਵੀ ਢਿੱਲ ਕਰਕੇ ਕੋਈ ਖ਼ਤਰਾ ਨਹੀ ਸੀ ਲੈਣਾ ਚਾਹੁੰਦੀ। ਇਹ ਸਨ ਸੰਖੇਪ ਵਿੱਚ ਕੁਝ ਕਾਰਨ ਜਿਨ੍ਹਾਂ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਨਿਰਵਾਸਤ ਹੋਣਾ ਪਿਆ।

**ਅਗਲੀ ਕਾਰਵਾਈ–** ਸ੍ਰੀ ਸਤਿਗੁਰੂ ਜੀ ਨੂੰ ਅਤੇ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਭੇਜਕੇ ਅੰਗਰੇਜ਼ ਸਰਕਾਰ ਦੀ ਕਾਰਵਾਈ ਦਾ ਇੱਕ ਪੜਾਅ ਪੂਰਾ ਹੋ ਗਿਆ ਜੋ ਉਹਨਾਂ ਨੇ ਸੁਤੰਤਰਤਾ ਲਈ ਚੱਲਦੇ 'ਕੂਕਾ ਅੰਦੋਲਨ' ਨੂੰ ਖ਼ਤਮ ਕਰਨ ਲਈ ਸ਼ੁਰੂ ਕੀਤੀ ਸੀ। ਇਸ ਦੇ ਨਾਲ ਹੀ ਇਸ ਕਾਰਵਾਈ ਦਾ ਦੂਸਰਾ ਹਿੱਸਾ ਸ਼ੁਰੂ ਹੋ ਜਾਂਦਾ ਹੈ, ਅਤੇ ਇਹ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਪੰਜਾਬ ਵਿੱਚ ਉਹਨਾਂ ਦੇ ਸਿੱਖਾਂ ਸੇਵਕਾਂ ਨਾਲ ਬਿਲਕੁਲ ਹੀ ਸੰਪਰਕ ਨਾ ਬਣਨ ਦਿੱਤਾ ਜਾਵੇ, ਨਾ ਵਿਅਕਤੀਗਤ ਰੂਪ ਵਿੱਚ ਅਤੇ ਨਾ ਹੀ ਕਿਸੇ ਚਿੱਠੀ-ਪੱਤਰ ਦੇ ਰੂਪ ਵਿੱਚ।

ਅਲਾਹਬਾਦ ਤੋਂ ਕਲਕੱਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਰਵਾਨਾ ਕਰਨ ਸਮੇਂ ਇਸ ਗਲ਼ ਦਾ ਧਿਆਨ ਰੱਖਿਆ ਗਿਆ ਸੀ ਕਿ ਸਤਿਗੁਰੂ ਜੀ ਦੇ ਨਾਲ ਕਿਲ੍ਹੇ ਵਿੱਚ ਨਜ਼ਰਬੰਦ ਸੂਬਿਆਂ ਨੂੰ ਵੀ ਪਤਾ ਨਾ ਲੱਗ ਸਕੇ ਕਿ ਉਨ੍ਹਾਂ ਨੂੰ ਕਿੱਥੇ ਭੇਜਿਆ ਜਾ ਰਿਹਾ ਹੈ। ਇਸ ਲਈ ਸਰਕਾਰ ਨੇ ਸਤਿਗੁਰੂ ਜੀ ਨੂੰ ੯ ਮਾਰਚ ਨੂੰ ਅੱਧੀ ਰਾਤ (dead night) ਨੂੰ ਕਿਲ੍ਹੇ ਵਿੱਚੋਂ ਕੱਢਕੇ ਰੰਗੂਨ ਭੇਜਿਆ ਸੀ। ਇਸ ਦੇ ਨਾਲ ਹੀ ਭਾਰਤ ਸਰਕਾਰ ਨੇ ਬਰਮਾ ਦੇ ਚੀਫ਼ ਕਮਿਸ਼ਨਰ ਨੂੰ ਸਪਸ਼ਟ ਰੂਪ ਵਿੱਚ ਲਿਖ ਭੇਜਿਆ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦੀ ਵਿੱਚ ਰਹਿੰਦਿਆਂ

ਹੋਇਆਂ ਹਰ ਤਰ੍ਹਾਂ ਦੀ ਖੁੱਲ੍ਹ ਹੈ, ਕੇਵਲ ਉਹ ਬਾਹਰੀ ਜਗਤ ਨਾਲ ਸੰਪਰਕ ਨਹੀ ਰੱਖ ਸਕਦੇ। ਪੱਤਰ ਵਿੱਚ ਇਹ ਵੀ ਲਿਖਿਆ ਕੀ ਜੋ ਨਿਜੀ ਸੇਵਕ ਉਹਨਾਂ ਦੇ ਨਾਲ ਆਇਆ ਹੈ ਉਸਨੂੰ ਵੀ ਉਹਨਾਂ ਹੀ ਪਾਬੰਦੀਆਂ ਵਿੱਚ ਰਹਿਣਾ ਪਵੇਗਾ ਜੋ ਪਾਬੰਦੀਆਂ ਸਤਿਗੁਰੂ ਜੀ ਤੇ ਲਾਗੂ ਹਨ, ਤਾਂ ਜੋ ਉਹ ਸੇਵਕ ਕਿਸੇ ਤਰ੍ਹਾਂ ਵੀ 'ਸੰਪਰਕ' ਦਾ ਜ਼ਰ੍ਹੀਆ ਨਾ ਬਣ ਸਕੇ। ਨਿਜੀ ਸੇਵਕ ਨਾਨੂੰ ਸਿੰਘ ਨੂੰ ਜਦੋਂ ਇਹਨਾਂ ਪਾਬੰਦੀਆਂ ਬਾਰੇ ਦੱਸਿਆ ਗਿਆ, ਉਸ ਸੱਚੇ ਸੁੱਚੇ ਸੇਵਕ ਨੇ ਉਸੇ ਵੇਲੇ ਪਰਵਾਨਾ ਲਿਖਕੇ ਸਰਕਾਰ ਨੂੰ ਦੇ ਦਿੱਤਾ ਕਿ ਉਹ ਹਰ ਤਰ੍ਹਾਂ ਦੀਆਂ ਪਾਬੰਦੀਆਂ ਸਵੀਕਾਰ ਕਰਦਾ ਹੈ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸਤਿਗੁਰੂ ਜੀ ਨੂੰ ਰੰਗੂਨ ਪਹੁੰਚਾ ਦੇਣ ਤੋਂ ਬਾਅਦ ਸਰਕਾਰ ਅੰਗਰੇਜ਼ੀ ਦਾ ਸਾਰਾ ਜ਼ੋਰ ਇਸ ਗਲ਼ ਵੱਲ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਪੰਜਾਬ ਦੇ ਸਿੱਖਾਂ ਸੇਵਕਾਂ ਨਾਲ ਸੰਪਰਕ ਨਾ ਬਣਨ ਦਿੱਤਾ ਜਾਵੇ ਤਾਂ ਜੋ ਉਹਨਾਂ ਦਾ ਸੁਤੰਤਰਤਾ ਲਈ ਚਲਾਇਆ ਹੋਇਆ ਅੰਦੋਲਨ ਹੌਲੀ ਹੌਲੀ ਖ਼ਤਮ ਹੋ ਜਾਵੇ। ਦੂਸਰੇ ਪਾਸੇ ਪੰਜਾਬ ਵਿੱਚ ਰਹਿੰਦੇ ਨਾਮਧਾਰੀ ਸਿੱਖਾਂ ਦੀ ਮਹਾਰਾਜ ਬੁੱਧ ਸਿੰਘ ਜੀ (ਸਤਿਗੁਰੂ ਹਰੀ ਸਿੰਘ ਜੀ) ਦੀ ਅਗਵਾਈ ਹੇਠ ਇਹ ਕੋਸ਼ਿਸ਼ ਰਹੀ ਕਿ ਛੇਤੀ ਤੋਂ ਛੇਤੀ ਅਤੇ ਜ਼ਿਆਦਾ ਤੋਂ ਜ਼ਿਆਦਾ ਸਤਿਗੁਰੂ ਰਾਮ ਸਿੰਘ ਜੀ ਨਾਲ ਸੰਪਰਕ ਬਣੇ ਤਾਂ ਜੋ ਉੱਥੋਂ ਯੋਗ ਅਗਵਾਈ ਮਿਲਦੀ ਰਹੇ। ਇੰਦ ਨਾਮਧਾਰੀ ਸਿੱਖਾਂ ਅਤੇ ਗੋਰੀ ਸਰਕਾਰ ਵਿਚਕਾਰ ਪੰਜਾਬ ਤੋਂ ਬਰਮਾ ਤੱਕ ਆਪਣੇ ਮਹਿਬੂਬ ਸਤਿਗੁਰੂ ਨੂੰ ਮਿਲਣ ਅਤੇ ਨਾ ਮਿਲਣ ਦੇਣ ਦਾ ਲੁਕਾ ਛਿਪੀ ਵਾਲਾ

ਖੇਲ ਸ਼ੁਰੂ ਹੋ ਗਿਆ। ਪਰ ਅਨੇਕਾਂ ਪਾਬੰਦੀਆਂ, ਦੂਰ ਦੇ ਸਫ਼ਰ ਅਤੇ ਸਖ਼ਤ ਪਹਿਰੇ ਲੰਘਕੇ ਸ੍ਰੀ ਸਤਿਗੁਰੂ ਜੀ ਦੇ ਸਿੱਖ ਗੁਪਤ ਰੂਪ ਵਿੱਚ ਲਗਾਤਾਰ ਰੰਗੂਨ ਜਾਂਦੇ ਰਹੇ ਅਤੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਹੁਕਮਨਾਮੇ ਲਿਆਉਂਦੇ ਰਹੇ। ੧੮੭੫ ਈ. ਤੋਂ ਤਾਂ ਰੰਗੂਨ ਜਾਕੇ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਸਿੰਘਾਂ ਦਾ ਤਾਂਤਾ ਹੀ ਲੱਗ ਗਿਆ। ਚਾਰ ਆਉਂਦੇ ਅਤੇ ਦਸ ਤੁਰ ਪੈਂਦੇ। ਅਨੇਕਾਂ ਸਿੰਘਾਂ ਨੇ ਰੰਗੂਨ ਪਹੁੰਚ ਕੇ ਦਰਸ਼ਨ ਕਰ ਆਪਣੀਆਂ ਯਾਤਰਾਵਾਂ ਸਫ਼ਲਾ ਕੀਤੀਆਂ।

ਸਰਕਾਰ ਨੂੰ ਆਪਣੇ ਖ਼ੁਫ਼ੀਆ ਆਦਮੀਆਂ ਵੱਲੋਂ ਲਗਾਤਾਰ ਖ਼ਬਰਾਂ ਮਿਲ ਰਹੀਆਂ ਸਨ ਕਿ ਨਾਮਧਾਰੀ ਸਿੰਘ ਰੰਗੂਨ ਜਾਂਦੇ ਹਨ ਅਤੇ ਹੁਕਮਨਾਮੇ ਲੈ ਕੇ ਆਉਂਦੇ ਹਨ। ਕਈ ਹੁਕਮਨਾਮੇ ਪਕੜੇ ਵੀ ਗਏ, ਪਰ ਜੁਲਾਈ ੧੮੮੦ ਤੱਕ ਇੱਕ ਵੀ ਸਿੰਘ ਸਤਿਗੁਰੂ ਜੀ ਨੂੰ ਮਿਲਦਾ ਅਥਵਾ ਹੁਕਮਨਾਮੇ ਲੈਂਦਾ ਫੜਿਆ ਨਹੀਂ ਸੀ ਜਾ ਸਕਿਆ। ੧੮੭੭ ਈ. ਵਿੱਚ ਇੱਕ ਗੋਰੇ ਅਫ਼ਸਰ ਨੇ ਖ਼ੁਦ ਸਤਿਗੁਰੂ ਜੀ ਨੂੰ ਨੈਣਾ ਸਿੰਘ ਦੇ ਰੰਗੂਨ ਆਉਣ ਅਤੇ ਹੁਕਮਨਾਮੇ ਲੈ ਜਾਣ ਬਾਰੇ ਪੁੱਛਿਆ ਸੀ, ਪਰ ਫੇਰ ਵੀ ਇਹ ਪ੍ਰਵਾਹ ਰੁਕਿਆ ਨਹੀਂ। ਜਿਸ ਖ਼ਤਰੇ ਤੋਂ ਬਚਣ ਲਈ ਅੰਗਰੇਜ਼ਾਂ ਨੇ ਸਤਿਗੁਰੂ ਜੀ ਨੂੰ ਰੰਗੂਨ ਭੇਜਿਆ, ਕਿਸੇ ਨਾਲ ਮਿਲਣ ਨਾ ਦੇਣ ਦੇ ਉਚੇਚੇ ਜਤਨ ਕੀਤੇ, ਉਹ ਖ਼ਤਰਾ ਤਾਂ ਬਣਿਆ ਹੀ ਰਿਹਾ। ਇਸ ਲਈ ਗੋਰੀ ਸਰਕਾਰ ਨੇ ਮਈ ੧੮੭੮ ਈ. ਦੀ ਇੱਕ ਫ਼ਾਈਲ ਵਿੱਚ ਲਿਖਿਆ :—He is a very dangerous man, the most dangerous man. perhaps now in India

and correspondence with him must be stopped by what ever means. ਉਹ (ਸਤਿਗੁਰੂ ਰਾਮ ਸਿੰਘ ਜੀ) ਬਹੁਤ ਖ਼ਤਰਨਾਕ ਵਿਅਕਤੀ ਹੈ, ਸ਼ਾਇਦ ਹਿੰਦੁਸਤਾਨ ਵਿੱਚ ਇਸ ਸਮੇਂ ਸਭ ਤੋਂ ਜ਼ਿਆਦਾ ਖ਼ਤਰਨਾਕ ਵਿਅਕਤੀ, ਅਤੇ ਇਸ ਨਾਲ ਹੋ ਰਹੇ ਖ਼ਤ-ਪੱਤਰ ਨੂੰ ਹਰ ਹਾਲਤ ਵਿੱਚ ਰੋਕਿਆ ਜਾਣਾ ਚਾਹੀਦਾ ਹੈ।) ਰੰਗੂਨ ਤੋਂ ਹੀ ਸਤਿਗੁਰੂ ਜੀ ਦਾ ਸੰਪਰਕ ਉੱਥੇ ਜਾਂਦੇ ਸਿੱਖਾਂ ਰਾਹੀਂ ਰੂਸ ਤੱਕ ਜੁੜਿਆ ਰਿਹਾ ਅਤੇ ਕਈ ਮਹੱਤਪੂਰਨ ਪੱਤਰ ਰੂਸ ਤੋਂ ਰੰਗੂਨ ਅਤੇ ਰੰਗੂਨ ਤੋਂ ਰੂਸ ਪੁੱਜਦੇ ਰਹੇ।

ਇਸ ਪੁਨੀਤ ਯਾਤਰਾ ਸਦਕਾ ਜੋ ਹੁਕਮਨਾਮੇ ਪੰਜਾਬ ਆਏ, ਕਈ ਫੜੇ ਗਏ, ਕਈ ਸਮੇ ਦੀ ਗ਼ਰਤ ਵਿੱਚ ਗੁਆਚ ਗਏ ਜਾਂ ਨਸ਼ਟ ਹੋ ਗਏ ਅਤੇ ਕੁਝ ਜੋ ਮੈਨੂੰ ਸ੍ਰੀ ਭੈਣੀ ਸਾਹਿਬ ਤੋਂ ਪ੍ਰਾਪਤ ਹੋਏ ਹਨ, ਉਹ ਸਾਰੇ ਇਸ ਪੁਸਤਕ ਵਿੱਚ ਛਾਪ ਦਿੱਤੇ ਹਨ। ਇਹਨਾਂ ਬਾਰੇ ਥੋੜ੍ਹੀ ਜਿਹੀ ਚਰਚਾ ਅੱਗੇ ਚੱਲਕੇ ਕਰਾਂਗੇ।

**ਸਰਕਾਰੀ ਪੱਧਰ ਤੇ ਖ਼ਤ-ਪੱਤਰਾਂ ਦੇ ਜਤਨ–** ਪੰਜਾਬ ਤੋਂ ਅਲਾਹਬਾਦ ਅਤੇ ਉੱਥੋਂ ਰੰਗੂਨ ਭੇਜ ਦੇਣ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੇ ਕਈ ਪੱਤਰ ਸਰਕਾਰ ਰਾਹੀਂ ਸ੍ਰੀ ਭੈਣੀ ਸਾਹਿਬ ਭੇਜੇ। ਖ਼ਤ-ਪੱਤਰਾਂ ਬਾਰੇ ਜੋ ਪਾਬੰਦੀਆਂ ਸਰਕਾਰ ਨੇ ਵਿਚਾਰੀਆਂ ਹੋਈਆਂ ਸਨ, ਉਹਨਾਂ ਬਾਰੇ ਸਤਿਗੁਰੂ ਜੀ ਨੂੰ ਨਹੀਂ ਸੀ ਦੱਸਿਆ ਗਿਆ, ਪਰ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਹੀ ਸਰਕਾਰ ਦੇ ਖੋਟੇ ਇਰਾਦਿਆਂ ਬਾਰੇ ਸੋਚ ਅਤੇ ਸਮਝ ਲਿਆ ਸੀ। ਅਲਾਹਬਾਦ ਰੁਕਣ ਦੌਰਾਨ ਅਤੇ ਰੰਗੂਨ ਪਹੁੰਚ ਕੇ ਸਤਿਗੁਰੂ

ਜੀ ਨੇ ਜੋ ਪੱਤਰ ਲਿਖੇ ਸਨ, ਉਹ ਪੰਜਾਬ ਸਰਕਾਰ ਨੇ ਥਾਂ ਸਿਰ ਨਹੀ ਸਨ ਪਹੁੰਚਾਏ ਸਗੋਂ ਚੀਫ਼ ਕਮਿਸ਼ਨਰ ਵੱਲੋਂ ਭੇਜੇ ਗਏ ਪੱਤਰ ਪੰਜਾਬ ਸਰਕਾਰ ਨੇ ਇਸ ਲਈ 'ਠੀਕ ਥਾਂ ਤੇ ਨਹੀਂ ਪਹੁੰਚਾਏ ਕਿਉਂਕਿ ਲੈਫ਼ਟੀਨੈਂਟ ਗਵਰਨਰ ਪੰਜਾਬ ਚਾਹੁੰਦੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਅਤੇ ਪੰਜਾਬ ਵਿੱਚ ਉਹਨਾਂ ਦੇ ਸੇਵਕਾਂ ਵਿਚਕਾਰ ਸੰਬੰਧ ਬਣ ਨਾ ਜਾਣ। ਇਸ ਲਈ ਉਹਨਾਂ ਪੱਤਰਾਂ ਵਿੱਚ ਭਾਵੇਂ ਕੁਝ ਵੀ ਇਤਰਾਜ਼ ਯੋਗ ਨਹੀਂ ਸੀ, ਫੇਰ ਵੀ ਵਾਪਸ ਭੇਜ ਦਿੱਤੇ ਗਏ। ਪੰਜਾਬ ਸਰਕਾਰ ਦਾ ਇਕ ਪੱਤਰ ਹੂ-ਬ-ਹੂ ਪੇਸ਼ ਹੈ :-

Simla
13 August 1872

My dear Dampier,

I send you the translation of the letter from Ram Singh which appears to be of a very harmless description. At the same time the letter or letters which have been received direct from Ram Singh from Allahabad were not forwarded to the addressess for the reason that the Lieut. Govr. considered it best that all connection between Ram Singh and the Punjab should be severed.

ਰੰਗੂਨ ਤੋਂ 'ਭਾਈ ਗੋਪਾਲ ਸਿੰਘ ਅਤੇ ਬੁੱਧ ਸਿੰਘ' ਦੇ ਨਾਂ ਹੇਠ ਭੇਜੇ ਪੱਤਰ ਬਾਰੇ ਪੰਜਾਬ ਸਰਕਾਰ ਆਪਣੇ ੪ ਸਤੰਬਰ ੧੮੭੨ ਨੂੰ ਲਿਖੇ ਪੱਤਰ ਦੇ ਦੂਸਰੇ ਪੈਰੇ ਵਿੱਚ ਲਿਖਦੀ ਹੈ :-

**Even in the case of unsealed letters containing nothing of any political significance, the Lieutenant Governor thinks that at present it is unadvisable to permit any communication whatever between the Kuka leader and his friends in the punjab.**

ਇਸੇ ਤਰ੍ਹਾਂ ੧੮ ਜਨਵਰੀ ੧੮੭੫ ਨੂੰ ਬਰਮਾ ਸਰਕਾਰ ਦੇ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਭੇਜੇ ਚਾਰ ਪੱਤਰ ਪੰਜਾਬ ਸਰਕਾਰ ਨੇ 'ਅੱਗੇਂ' ਨਹੀ ਜਾਣ ਦਿੱਤੇ।

ਪਿਛਲੇ ਕੁਛ ਸਮੇਂ ਵਿੱਚ ਖੋਜ ਦੌਰਾਨ ਮੈਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਪੱਤਰ ਵਿਹਾਰ ਬਾਰੇ ਸੰਬੰਧਤ ਬਹੁਤ ਸਾਰੇ ਸਰਕਾਰੀ ਦਸਤਾਵੇਜ਼ ਮਿਲੇ ਹਨ ਜਿਨ੍ਹਾਂ ਤੋਂ ਕਾਫ਼ੀ ਨਵੀ ਜਾਣਕਾਰੀ ਮਿਲਦੀ ਹੈ। ਇਸ ਬਾਰੇ ਵਿਸਥਾਰ ਨਾਲ ਫੇਰ ਕਦੇ ਲਿਖਾਂਗਾ, ਪਰ ਏਥੇ ਏਨਾਂ ਹੀ ਦੱਸਣਾ ਚਾਹੁੰਦਾ ਹਾਂ ਕਿ ਕੁਝ ਟਾਵੇਂ ਟਾਵੇਂ ਪੱਤਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਪੰਜਾਬ ਵਿੱਚ ਸਤਿਗੁਰੂ ਹਰੀ ਸਿੰਘ ਜੀ ਵਿਚਕਾਰ ਸਰਕਾਰੀ ਤੌਰ ਤੇ ਭੇਜੇ ਜਾਣ ਦੀ ਜਾਣਕਾਰੀ ਮਿਲੀ ਹੈ। ਅਦਨ ਅਤੇ ਚੁਨਾਰ ਵੀ ਇੱਕ ਦੋ ਵਾਰ ਖ਼ਤ-ਪੱਤਰ ਆਏ ਗਏ ਸਨ। ਇਹਨਾਂ ਬਾਰੇ ਥੋੜੀ ਜਿਹੀ ਜਾਣਕਾਰੀ ਇਸ ਪ੍ਰਕਾਰ ਹੈ :-

— ਨਵੰਬਰ ੧੮੭੨ ਈ. ਵਿੱਚ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਦਾ ਲਿਖਿਆ ਪੱਤਰ ਪੰਜਾਬ ਸਰਕਾਰ ਰਾਹੀ ਰੰਗੂਨ ਭੇਜਿਆ ਗਿਆ ਜੋ ਸਤਿਗੁਰੂ ਰਾਮ ਸਿੰਘ ਜੀ ਨੂੰ ਸੁਣਾ ਦਿੱਤਾ ਗਿਆ।

— ਫ਼ਰਵਰੀ ੧੮੭੩ ਈ. ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਭਰਾ ਬੁੱਧ ਸਿੰਘ ਨੂੰ ਪੱਤਰ ਲਿਖਕੇ ਸਰਕਾਰ ਰਾਹੀ ਭੇਜਿਆ, ਜੋ (ਅਨੁਵਾਦ ਸੀ) ਪਹੁੰਚਾ ਦਿੱਤਾ ਗਿਆ। (ਜਾਪਦਾ ਹੈ ਇਹ ਨਵੰਬਰ ੧੮੭੨ ਦੇ ਪੱਤਰ ਦਾ ਜਵਾਬ ਸੀ)

— ਦਸੰਬਰ ੧੮੭੪ ਈ. ਵਿੱਚ ਅਦਨ ਤੋਂ ਸੂਬਾ ਸਾਹਿਬ ਸਿੰਘ ਅਤੇ ਕਾਹਨ ਸਿੰਘ ਵੱਲੋਂ ਸ੍ਰੀ ਸਤਿਗੁਰੂ ਜੀ ਨੂੰ ਰੰਗੂਨ ਪੱਤਰ ਭੇਜਿਆ ਗਿਆ ਜੋ ਸਤਿਗੁਰੂ ਜੀ ਨੂੰ ਦੇ ਦਿੱਤਾ ਗਿਆ।

— ਸੂਬਾ ਸਾਹਿਬ ਸਿੰਘ ਦੇ ਦਸੰਬਰ ੧੮੭੪ ਈ. ਦੇ ਪੱਤਰ ਦੇ ਉੱਤਰ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਜਨਵਰੀ ੧੮੭੫ ਈ. ਨੂੰ ਲਿਖੇ ਪੱਤਰ ਨੂੰ ਸਰਕਾਰ ਨੇ ਅਦਨ ਭੇਜ ਦਿੱਤਾ।

— ੯ ਦਸੰਬਰ ੧੮੭੬ ਨੂੰ ਚੁਨਾਰ ਤੋਂ ਮਾਨ ਸਿੰਘ ਦਾ ਭੇਜਿਆ ਪੱਤਰ ਸਤਿਗੁਰੂ ਜੀ ਨੂੰ ਪਹੁੰਚਾਇਆ ਗਿਆ।

— ਜੁਲਾਈ ਅਤੇ ਸਤੰਬਰ ੧੮੭੮ ਵਿੱਚ ਬੀਬੀ ਨੰਦਾਂ ਅਤੇ ਮਹਾਰਾਜ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਦੇ ਲਿਖੇ ਪੱਤਰਾਂ ਦੇ ਅੰਗਰੇਜ਼ੀ ਅਨੁਵਾਦ ਸਤਿਗੁਰੂ

ਜੀ ਨੂੰ ਰੰਗੂਨ ਪਹੁੰਚਾਏ ਗਏ।

ਇਹਨਾਂ ਤੋਂ ਇਲਾਵਾ ਕੁਝ ਹੋਰ ਵੀ ਰੰਗੂਨ ਅਤੇ ਪੰਜਾਬ ਵਿਚਕਾਰ ਪੱਤਰ ਵਿਹਾਰਾਂ ਦੀਆਂ ਜਾਣਕਾਰੀਆਂ ਮਿਲੀਆਂ ਹਨ। ਇਹਨਾਂ ਚੋਂ ਕੁਝ ਪੱਤਰ ਸਰਕਾਰ ਨੇ ਭੇਜ ਦਿੱਤੇ ਅਤੇ ਕੁਝ ਰੋਕ ਲਏ।

੧੮੭੬ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਚੀਫ਼ ਕਮਿਸ਼ਨਰ ਬਰਮਾ ਨੂੰ ਸ਼ਿਕਾਇਤ ਕੀਤੀ ਕਿ ਮਨਜ਼ੂਰੀ ਨਾਲ ਜੋ ਪੱਤਰ ਉਹਨਾਂ ਨੇ ਆਪਣੇ ਰਿਸ਼ਤੇਦਾਰਾਂ ਨੂੰ ਲਿਖੇ ਸਨ, ਉਹਨਾਂ ਬਾਰੇ ਕਾਫ਼ੀ ਸਮੇਂ ਤੋਂ ਕੋਈ ਖ਼ਬਰ ਨਹੀਂ ਮਿਲੀ। ੧੮੭੬ ਈ. ਦੀ ਜੇਲ੍ਹ ਰਿਪੋਰਟ ਵਿੱਚ ਲਿਖਿਆ ਹੋਇਆ ਹੈ :-Ram Singh complains that he has not received any letters from his relatives or friends in the Punjab for a long time although he has written several times to them by permission.

ਖ਼ਤ-ਪੱਤਰਾਂ ਬਾਰੇ ਉੱਪਰ ਜੋ ਵੇਰਵਾ ਦੱਸਿਆ ਗਿਆ ਹੈ ਉਸ ਦਾ ਇਹ ਅਰਥ ਨਾ ਸਮਝ ਲਿਆ ਜਾਵੇ ਕਿ ਸਰਕਾਰ ਦੀ ਕਾਰਵਾਈ ਵਿੱਚ ਕਿਸੇ ਤਰ੍ਹਾਂ ਦੀ ਨਰਮਾਈ ਆ ਗਈ ਸੀ। ਕੁਝ ਪੱਤਰਾਂ ਦਾ ਤਾਂ ਕੇਵਲ ਅੰਗਰੇਜ਼ੀ ਅਨੁਵਾਦ ਹੀ ਦਿੱਤਾ ਗਿਆ ਸੀ। ਸਰਕਾਰ ਦੇ ਵਿਰੁੱਧ ਅੰਦੋਲਨ ਬਾਰੇ, ਰੂਸ ਅਥਵਾ ਹੋਰ ਤਿਆਰੀਆਂ ਬਾਰੇ ਵੀ ਤਾਂ ਕੁਝ ਨਹੀ ਸੀ ਲਿਖਿਆ ਜਾ ਸਕਦਾ। ਵਿਅਕਤੀਗਤ ਰੂਪ ਵਿੱਚ ਵੀ ਕਿਸੇ ਨੂੰ ਮਿਲਣ ਦੀ ਇਜਾਜ਼ਤ ਨਹੀ ਸੀ। ਜਨਵਰੀ ੧੮੭੫ ਵਿੱਚ ਸ੍ਰੀ ਸਤਿਗੁਰੂ

ਰਾਮ ਸਿੰਘ ਜੀ ਨੇ ਸਰਕਾਰ ਨੂੰ ਲਿਖਿਆ ਸੀ ਕਿ ਉਹਨਾਂ ਦੇ ਛੋਟੇ ਭਾਈ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਨੂੰ ਰੰਗੂਨ ਆ ਕੇ ਮਿਲਣ ਦਿੱਤਾ ਜਾਵੇ, ਪਰ ਸਰਕਾਰ ਨੇ ਇਹ ਗਲ਼ ਨਾ ਮੰਨੀ।

ਸਰਕਾਰ ਦੇ ਖ਼ਤ-ਪੱਤਰਾਂ ਵਿੱਚ ਕਈਆਂ ਗਲ਼ਾਂ ਦਾ ਮਤਭੇਦ ਵੀ ਨਜ਼ਰ ਆਉਂਦਾ ਹੈ। ੧੮੭੭ ਈ. ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਪੱਤਰ ਚੁਨਾਰ ਕਿਲੇ ਵਿਚ ਨਜ਼ਰਬੰਦ ਮਾਨ ਸਿੰਘ ਨੂੰ ਰੰਗੂਨ ਦੇ ਜੇਲ੍ਹ ਅਫ਼ਸਰਾਂ ਰਾਹੀ ਭੇਜਿਆ, ਜਿਸ ਨਾਲ ਖ਼ਤ-ਪੱਤਰਾਂ ਬਾਰੇ ਸਰਕਾਰ ਵਿੱਚ ਵਿਵਾਦ ਛਿੜ ਗਿਆ ਅਤੇ ਉਹ ਪੱਤਰ ਮਾਨ ਸਿੰਘ ਨੂੰ ਦਿੱਤਾ ਨਹੀ ਗਿਆ। ਮਾਮਲੇ ਦੀ ਪੜਤਾਲ ਕਰਦਿਆਂ ਹੋਇਆਂ ਗ੍ਰਹਿ ਵਿਭਾਗ ਨੇ ਦੱਸਿਆ ਸੀ ਕਿ ਪਹਿਲਾਂ ਵੀ ਕਈ ਪੱਤਰ ਭੇਜੇ ਅਤੇ ਪਹੁੰਚਾਏ ਗਏ ਸਨ। ੧੦ ਮਈ ੧੮੭੭ ਨੂੰ ਗ੍ਰਹਿ ਮੰਤ੍ਰਾਲੇ ਨੇ ਲਿਖਿਆ:-

I don't see that any great harm has been done, but in future the Chief Commissioner should take care that any letters which Ram Singh may wish to send, should be written in English and sent to and through him. This will guarantee the nature of the correspondence.

ਪਰ ਹਿੰਦ ਦੇ ਗਵਰਨਰ ਜਨਰਲ ਨੂੰ ਇਹ ਸਭ ਮੰਜ਼ੂਰ ਨਹੀ ਸੀ। ਉਸ ਦਾ ਨਿਰਨਾ ਇਹੋ ਹੀ ਸੀ ਕਿ ਕਿਸੇ ਵੀ

ਕੀਮਤ ਤੇ ਖ਼ਤ-ਪੱਤਰ ਨਾ ਹੋਣ ਦਿੱਤਾ ਜਾਵੇ। ਭਾਰਤ ਸਰਕਾਰ ਦੇ ਸਕੱਤਰ ਨੇ ੨੬ ਜੂਨ ੧੮੭੭ ਨੂੰ ਗਵਰਨਰ ਜਨਰਲ ਦੇ ਹੁਕਮਨੁਸਾਰ ਲਿਖਿਆ:- I am further to say that Ram Singh and the other Kuka prisoners confined at Moulmein should not in future be allowed to correspond with any of their people, and no letters to their address should be given to them. Such letters as may arrive may be forwarded to this Department.

Letters or petitions written in English and addressed by them to the Punjab Government, or to the Government of India, should however, be forwarded to their destination.

**ਸੂੜ ਨਾ ਕਰਾਇ ਦੇਵੇ**- ਪੰਜਾਬ ਸਰਕਾਰ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਕਲਕੱਤੇ ਗਵਰਨਰ ਜਨਰਲ ਨੂੰ ਲਿਖ ਰਹੀ ਸੀ ਕਿ ਕੂਕੇ ਰੰਗੂਨ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲ ਆਉਂਦੇ ਹਨ ਅਤੇ ਹੁਕਮਨਾਮੇ ਲੈ ਲੈ ਆਉਂਦੇ ਹਨ। ਇਹਨਾਂ ਹੁਕਮਨਾਮਿਆਂ ਦੀਆਂ ਪ੍ਰਾਪਤ ਕੁਝ ਨਕਲਾਂ ਵੀ ਪੰਜਾਬ ਸਰਕਾਰ ਨੇ ਕਲਕੱਤੇ ਗਵਰਨਰ ਜਨਰਲ ਪਾਸ ਅਤੇ ਰੰਗੂਨ ਚੀਫ਼ ਕਮਿਸ਼ਨਰ ਪਾਸ ਭੇਜੀਆਂ। ਸਤਿਗੁਰੂ ਜੀ ਤੇ ਗਾਰਦ ਹੋਰ ਵੀ ਤਕੜੀ ਕੀਤੀ ਗਈ। ਬੰਗਲੇ ਦੀਆਂ ਕੰਧਾਂ ਤੇ ਲਿਖਕੇ

ਲਗਾਇਆ ਗਿਆ ਕਿ ਜੋ ਕੋਈ ਏਨ੍ਹਾਂ ਨਾਲ ਗਲ਼ ਕਰੇ ਅਥਵਾ ਕੋਈ ਕਾਗਜ਼ ਬਾਹਰ ਤੇ ਸਿੱਟੇ, ਉਸ ਨੂੰ ਗਰਿਫ਼ਤਾਰ ਕਰ ਲਿਆ ਜਾਵੇ, ਪਰ ਨਾਮਧਾਰੀ ਸਿੰਘਾਂ ਦੇ ਮਿਲਣ ਅਤੇ ਹੁਕਮਨਾਮੇ ਲੈ ਜਾਣ ਦਾ ਸਿਲਸਿਲਾ ਰੁਕਿਆ ਨਹੀਂ। ਅਸੀਂ ਸਰਕਾਰੀ ਰਿਕਾਰਡਾਂ ਚੋਂ ਇਹ ਜਾਣ ਕੇ ਹੈਰਾਨ ਵੀ ਹੁੰਦੇ ਹਾਂ ਕਿ ਏਨੀਆਂ ਪਾਬੰਦੀਆਂ ਦੇ ਹੁੰਦਿਆਂ ਹੋਇਆਂ ਵੀ ਸਤਿਗੁਰੂ ਰਾਮ ਸਿੰਘ ਜੀ ਨੇ ਅਦਨ, ਚੁਨਾਰ ਅਤੇ ਮੌਲਮੀਨ ਨਜ਼ਰਬੰਦ ਸੂਬਿਆਂ ਨਾਲ ਗੁਪਤ ਰੂਪ ਵਿਚ ਲਗਾਤਾਰ ਸੰਪਰਕ ਬਣਾਈ ਰੱਖਿਆ ਸੀ ਪੱਤਰਾਂ ਰਹੀਂ। ਇਹ ਨਿਸਚੇ ਹੀ ਵਿਲੱਖਣ ਗਲ਼ ਸੀ।

ਅੰਗਰੇਜ਼ ਸਰਕਾਰ ਨਾਮਧਾਰੀ ਸਿੱਖਾਂ ਨੂੰ ਜਿਸ ਡਰ ਕਰਕੇ ਰੋਕਣ ਦਾ ਜਤਨ ਕਰਦੀ ਰਹੀ ਸੀ, ਉਸ 'ਡਰ' ਬਾਬਤ ਸ੍ਰੀ ਸਤਿਗੁਰੂ ਜੀ ਨੇ ਆਪਣੇ ਹੁਕਮਨਾਮਿਆਂ ਵਿੱਚ ਕਈ ਥਾਈ ਲਿਖਿਆ ਸੀ, ਜਿਵੇਂ :-

- **ਏਨਾ ਨੂ ਏਹੁ ਬਡਾ ਭਰਮੁ ਹੈ, ਚਿਠੀ ਦੀ ਬਡੀ ਤਕੜਾਈ ਰਖਦੇ ਹੈਨ ਮੇਰੀ। ਕਹਿੰਦੇ ਹੈਨ ਕਿਤੇ ਚਿਠੀ ਭੇਜਕੇ ਸੂੜ ਨ ਕਰਾਇ ਦੇਵੇ। ਏਧੇ ਪਿਛੇ ਬਹੁਤ ਆਦਮੀ ਹੈ। (ਹੁਕਮਨਾਮਾ-੬)**
- **ਪਿਛੋ ਤਾ ਲਿਆਏ ਹੈ ਜੋ ਏਥੇ ਰਹਾ ਤਾ ਚੌਧੇ ਬਰਗਾ ਕੰਮ ਕਰਾਇ ਦੇਊਗਾ। ਅਰੁ ਹੁਣ ਏਹ ਡਰ ਹੈ ਭਾਈ ਚਿਠੀ ਭੇਜਕੇ ਪਿਛੇ ਸੂੜ ਕਰਾ ਦੇਊ ਏਹੁ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂ। ਏਸ ਕਰਕੇ ਮੇਰੇ ਪਾਸ ਕਿਸੇ ਨੂ ਆਉਣ ਨਹੀ ਦਿਦੇ। (ਹੁਕਮਨਾਮਾ-੭)**

— **ਸਾਰੀ ਬਾਤ੍ਰ ਦਾ ਤਾਤਪਰਜ ਏਹੁ ਹੈ ਜੋ ਜੇਕਰ ਏਸਦੀ ਅਰਦਾਸ ਜਾਇ ਰਹੀ ਮਾਝੇ ਪੰਜਾਬ ਮੈ ਤਾ ਏਸ ਦੇ ਆਦਮੀ ਹੈ ਅਰੁ ਏਸਦਾ ਕਹਾ ਮੰਨਦੇ ਹੈਨ, ਤਾ ਏਹੁ ਆਪਣੇ ਸਿੰਘਾ ਨੂ ਆਖਕੇ ਸਾਡੇ ਲੋਕਾ ਦਾ ਸੂੜ ਕਰਵਾਇ ਦੇਊਗਾ। ਏਸ ਦੀ ਬਡੀ ਤਕੜਾਈ ਰਖੋ। ਏਸ ਬਾਤ ਤੇ ਏਨਾ ਨੇ ਮੇਰੀ ਬਡੀ ਤਕੜਾਈ ਰਖੀ ਹੋਈ ਹੈ। (ਹੁਕਮਨਾਮਾ-੯)**

ਇਹ ਕਾਰਨ ਸਨ, ਡਰ ਸਨ, ਜਿਨ੍ਹਾਂ ਕਰਕੇ ਸਰਕਾਰ ਅੰਗਰੇਜ਼ੀ ਸਤਿਗੁਰੂ ਰਾਮ ਸਿੰਘ ਦੀ ਤੇ ਤਕੜਾਈ ਰੱਖ ਰਹੀ ਸੀ।

**ਸਤਿਗੁਰੂ ਜੀ ਨੂੰ ਮਰਗੋਈ ਭੇਜਣਾ-** ੨੮ ਜੁਲਾਈ ੧੮੮੦ ਈ. ਨੂੰ ਗੁਮਟੀ ਪਿੰਡ ਦਾ ਰਹਿਣ ਵਾਲਾ ਲਾਲ ਸਿੰਘ ਦਾ ਪੁੱਤਰ ਧੰਨਾ ਸਿੰਘ ਹੁਕਮਨਾਮੇ ਲੈਂਦਾ ਸਤਿਗੁਰੂ ਜੀ ਦੇ ਬੰਗਲੇ ਦੇ ਨੇੜਿਓਂ ਫੜਿਆ ਗਿਆ। ਉਸ ਪਾਸ ਦੋ ਹੁਕਮਨਾਮੇ ਸਨ ਜੋ ਸਰਕਾਰ ਨੇ ਜ਼ਬਤ ਕਰ ਲਏ ਅਤੇ ਭਾਰਤ ਸਰਕਾਰ ਪਾਸ ਭੇਜ ਦਿੱਤੇ। ਇਹ ਦੋਵੇਂ ਹੁਕਮਨਾਮੇ ਭਾਰਤ ਦੇ ਨਵੀ ਦਿੱਲੀ ਸਥਿੱਤ ਨੇਸ਼ਨਲ ਆਰਕਾਈਵਜ਼ ਦਫ਼ਤਰ ਵਿੱਚ ਸੁਰਖ਼ਿਅਤ ਪਏ ਹੋਏ ਹਨ। ਇਹਨਾਂ ਹੁਕਮਨਾਮਿਆਂ ਦਾ ਉਤਾਰਾ ਇਸ ਪੁਸਤਕ ਵਿੱਚ ੬੨ ਅਤੇ ੬੩ ਨੰਬਰ ਤੇ ਛਾਪ ਦਿੱਤਾ ਗਿਆ ਹੈ।

ਧੰਨਾ ਸਿੰਘ ਦੇ ਪਕੜੇ ਜਾਣ ਦੇ ਤੁਰੰਤ ਬਾਅਦ ਅੰਗਰੇਜ਼ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਤੋਂ ਦੂਰ ਇੱਕ ਛੋਟੇ ਜਿਹੇ ਟਾਪੂ ਮਰਗੋਈ ਵਿਖੇ ਭੇਜ ਦਿੱਤਾ ਜਿੱਥੇ ਉਹਨੀ ਦਿਨੀ ਮਹੀਨੇ ਵਿੱਚ ਕੇਵਲ ਦੋ ਵਾਰ ਹੀ ਸਟੀਮਰ ਜਾਂਦਾ ਹੁੰਦਾ ਸੀ। ਪਰ ਏਥੇ ਵੀ ਨਾਮਧਾਰੀ ਸਿੰਘਾਂ ਨੇ ਸਰਕਾਰ

ਨੂੰ ਫ਼ੇਲ੍ਹ ਕਰ ਦਿੱਤਾ। ੧੮੮੦ ਈ. ਦੇ ਅਖ਼ੀਰ ਵਿੱਚ ਬਾਬਾ ਗੁਰਚਰਨ ਸਿੰਘ ਨੇ ਰੂਸ ਤੋਂ ਇੱਕ ਮਹੱਤਵਪੂਰਨ ਪੱਤਰ ਲਿਆਂਦਾ ਸੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਣ ਲਈ। ਮੀਹਾਂ ਸਿੰਘ ਸਰਹਾਲੀ ਵਾਲਾ ਇਸ ਪੱਤਰ ਨੂੰ ਲੈਕੇ ਪਹਿਲਾਂ ਰੰਗੂਨ ਗਿਆ ਅਤੇ ਫ਼ੇਰ ਮੌਲਮੀਨ ਗਿਆ ਜਿੱਥੇ ਤਿੰਨ ਸੂਬੇ ਬਾਬਾ ਲੱਖਾ ਸਿੰਘ, ਬਾਬਾ ਜਵਾਹਰ ਸਿੰਘ ਅਤੇ ਬਾਬਾ ਬ੍ਰਹਮਾ ਸਿੰਘ ਨਜ਼ਰਬੰਦ ਸਨ। ਉੱਥੋਂ ਪਤਾ ਲੱਗਾ ਕਿ ਸਤਿਗੁਰੂ ਰਾਮ ਸਿੰਘ ਜੀ ਮਰਗੋਈ ਵਿਖੇ ਹਨ। ਗੁਰੂ ਦਾ ਸਿੱਖ ਮਰਗੋਈ ਨੂੰ ਤੁਰ ਪਿਆ। ਮਰਗੋਈ ਵਿੱਚ ਸਿੱਖ ਤਾਂ ਕੀ, ਕਿਸੇ ਪੰਜਾਬੀ ਨੂੰ ਵੀ ਜਾਣ ਦੀ ਆਗਿਆ ਨਹੀ ਸੀ। ਪਰ ਫੇਰ ਵੀ ਗੁਰੂ ਦੇ ਇਸ ਲਾਲ ਨੇ ਉਹ ਮਹੱਤਵਪੂਰਨ ਪੱਤਰ ਸਤਿਗੁਰੂ ਜੀ ਦੇ ਬੰਗਲੇ ਦਾ ਜੰਗਲਾ ਰਾਤ ਨੂੰ ਟੱਪਕੇ ਸਤਿਗੁਰੂ ਜੀ ਪਾਸ ਪਹੁੰਚਾ ਦਿੱਤਾ। ਇਸ ਉੱਦਮ ਵਿੱਚ ਮੀਹਾਂ ਸਿੰਘ ਆਪ ਸ੍ਰੀ ਸਤਿਗੁਰੂ ਜੀ ਦੇ ਬੰਗਲੇ ਵਿੱਚੋਂ ਹੀ ਪਕੜਿਆ ਗਿਆ।

ਅਨੇਕਾਂ ਜਤਨ ਕਰਨ ਦੇ ਬਾਵਜੂਦ ਵੀ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਦਾ ਉਹਨਾਂ ਦੇ ਸਿੰਘਾਂ ਨਾਲ ਸੰਪਰਕ ਰੋਕ ਨਹੀ ਸਕੀ। ਨਾਮਧਾਰੀ ਸਿੱਖ ਸਤਿਗੁਰੂ ਹਰੀ ਸਿੰਘ ਜੀ ਤੋਂ ਆਗਿਆ ਅਤੇ ਆਸ਼ੀਰਵਾਦ ਲੈ ਬਰਮਾ ਜਾਂਦੇ ਰਹੇ, ਅਰਦਾਸਾਂ ਭੇਜਦੇ ਰਹੇ ਅਤੇ ਸਤਿਗੁਰੂ ਰਾਮ ਸਿੰਘ ਜੀ ਤੋਂ ਹੁਕਮਨਾਮੇ ਲਿਆਉਂਦੇ ਰਹੇ।

**ਹੁਕਮਨਾਮੇ ਫੜੇ ਜਾਣੇ ਜਾਂ ਖ਼ਤਮ ਹੋਣੇ-** ਲੁਧਿਆਣੇ ਪੁਲਿਸ ਦੇ ਵੱਡੇ ਅਫ਼ਸਰ ਬਾਰਬਟਨ ਨੇ ਅਤੇ ਅੰਗਰੇਜ਼ਾਂ ਦੇ ਵਫ਼ਾਦਾਰ ਸਰਦਾਰ ਅਤਰ ਸਿੰਘ ਭਦੌੜ ਨੇ ਆਪਣੇ ਸੂਹੀਆਂ ਰਾਹੀ ਬਹੁਤ

ਸਾਰੇ ਹੁਕਮਨਾਮਿਆਂ ਦੇ ਉਤਾਰੇ ਹਾਸਲ ਕਰਕੇ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਪਾਸ ਸ਼ਿਮਲੇ ਭੇਜੇ। ਸ੍ਰੀ ਭੈਣੀ ਸਾਹਿਬ ਡੇਰੇ ਵਿੱਚ ਰਹਿੰਦੇ ਕੁਝ ਮੁਖ਼ਬਰ ਇਹ ਘਟੀਆ ਕੰਮ ਕਰਦੇ ਹੁੰਦੇ ਸਨ। ਈਸ਼ਰ ਸਿੰਘ ਰਵਦਾਸੀਆ ਇਸ ਕੰਮ ਵਿੱਚ ਸਭ ਤੋਂ ਅੱਗੇ ਸੀ। ਉਹ ਪੈਸੇ ਲੈਕੇ ਹੁਕਮਨਾਮਿਆਂ ਦੀਆਂ ਨਕਲਾਂ ਇਹਨਾਂ ਵਿਅਕਤੀਆਂ ਤੱਕ ਪਹੁੰਚਾਉਂਦਾ ਰਿਹਾ। ਪਤਾ ਲੱਗਣ ਤੇ ਸਤਿਗੁਰੂ ਹਰੀ ਸਿੰਘ ਜੀ ਨੇ ਈਸ਼ਰ ਸਿੰਘ ਨੂੰ ਡੇਰੇ ਚੋਂ ਬਾਹਰ ਕੱਢ ਦਿੱਤਾ। ਮਾਈਸਰਖ਼ਾਨੇ ਵਾਲੀ ਅਤਰੀ ਅਤੇ ਨਰੈਣ ਸਿੰਘ ਰੋੜਿਆਂਵਾਲੇ ਪਾਸੋਂ ਵੀ ਤਲਾਸ਼ੀ ਲਏ ਜਾਣ ਤੇ ਬਹੁਤ ਸਾਰੇ ਹੁਕਮਨਾਮੇ ਪਕੜੇ ਗਏ। ਬਹੁਤ ਸਾਰੇ ਹੁਕਮਨਾਮੇ ਸਮੇ ਦੀ ਗ਼ਰਤ ਵਿੱਚ ਨਸ਼ਟ ਹੋ ਗਏ। ਉਸ ਸਮੇ ਹੁਕਮਨਾਮੇ ਰੱਖਣੇ ਜੁਰਮ ਸਨ, ਇਸ ਲਈ ਕਈਆਂ ਨੇ ਲੁਕਾ ਲੁਕਾ ਰੱਖੇ, ਚਾਟੀਆਂ ਵਿੱਚ ਬੰਦ ਕਰਕੇ ਕੰਧਾਂ ਵਿੱਚ ਲੁਕਾ ਦਿੱਤੇ, ਪਰ ਉਹ ਸਭ ਜਾਂ ਤਾਂ ਸਿਓਂਕ ਕਰਕੇ ਜਾਂ ਸਲ੍ਹਾਬੇ ਕਰਕੇ ਖ਼ਰਾਬ ਹੋ ਗਏ। ਇਸ ਤਰ੍ਹਾਂ ਇਹ ਮਹੱਤਵਪੂਰਨ ਖਜ਼ਾਨਾ ਕਾਫੀ ਖ਼ਤਮ ਹੋ ਗਿਆ।

**ਅਰਦਾਸਾਂ ਅਤੇ ਹੁਕਮਨਾਮੇ**- ਪੰਜਾਬ ਤੋਂ ਨਾਮਧਾਰੀ ਸਿੰਘ ਜੋ ਅਰਜਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਲਿਖਕੇ ਭੇਜਦੇ ਹੁੰਦੇ ਸਨ ਉਹਨਾਂ ਨੂੰ 'ਅਰਦਾਸਾਂ' ਕਿਹਾ ਜਾਂਦਾ ਹੈ ਅਤੇ ਜੋ ਕੁਝ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਲਿਖਕੇ ਭੇਜਦੇ ਹੁੰਦੇ ਸਨ ਉਹਨਾਂ ਨੂੰ 'ਹੁਕਮਨਾਮੇਂ' ਆਖਿਆ ਜਾਂਦਾ ਹੈ। ਸਤਿਗੁਰੂ ਜੀ ਨੇ ਆਪਣੇ ਵੱਲੋਂ ਹੁਕਮਨਾਮਿਆਂ ਨੂੰ 'ਅਰਦਾਸ' ਅਥਵਾ 'ਹਰਿਦਾਸ' ਲਿਖਿਆ ਹੈ, ਪਰ ਨਾਮਧਾਰੀ ਸਤਿਕਾਰ ਨਾਲ ਇਹਨਾਂ ਨੂੰ 'ਹੁਕਮਨਾਮੇਂ' ਹੀ ਆਖਦੇ ਹਨ। ਇਹਨਾਂ ਹੁਕਮਨਾਮਿਆਂ ਨੂੰ

ਚਾਰ ਢੰਗਾਂ ਨਾਲ ਲਿਖੇ ਦੇਖਿਆ ਜਾ ਸਕਦਾ ਹੈ।

੧) ਕੁਛ ਹੁਕਮਨਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਧੇ ਸਤਿਗੁਰੂ ਹਰੀ ਸਿੰਘ ਜੀ ਨੂੰ ਅਥਵਾ ਬੀਬੀ ਨੰਦਾਂ ਨੂੰ ਲਿਖੇ ਸਨ।

੨) ਕੁਛ ਹੁਕਮਨਾਮੇ ਸੰਗਤ ਦੇ ਨਾਂ ਸਮੂਹਿਕ ਰੂਪ ਵਿੱਚ ਲਿਖੇ ਸਨ।

੩) ਕੁਛ ਹੁਕਮਨਾਮੇ ਰੰਗੂਨ ਪੁੱਜੇ ਸਿੱਖਾਂ ਨੂੰ ਦਿੱਤੇ ਜਾਂਦੇ ਸਨ। ਇਹਨਾਂ ਹੁਕਮਨਾਮਿਆਂ ਵਿੱਚ ਸਮੁੰਦਰੋਂ ਪਾਰ ਕਸ਼ਟ ਝੱਲਕੇ ਆਉਣ ਅਤੇ ਦਰਸ਼ਨ ਦੇਣ ਨੂੰ ਧੰਨ ਕਿਹਾ ਗਿਆ ਹੈ। ਜਿਵੇਂ :- **'ਤੁਸਾ ਦਾ ਧੰਨ ਜਨਮ ਹੈ ਜੋ ਤੁਸੀ ਸਾਨੂ ਐਤਨੀ ਦੂਰ ਸਮੁੰਦਰੋ ਪਾਰ ਚਲਕੇ ਦਰਸਨ ਦਿਤੇ ਨਾਲ ਪਦਾਰਥ ਦੀਆ।' (ਹੁਕਮਨਾਮਾ-੬)**
**'ਭਾਈ ਤੁਸੀ ਧੰਨ ਹੋ, ਤੁਸੀ ਸਿਖੀ ਦਾ ਕੰਮ ਪੂਰਾ ਕੀਤਾ ਜੋ ਬੜੀ ਦੂਰ ਸਮੁਦ੍ਰ ਲੰਘ ਦੇ ਦਰਸਨ ਦੀਆ ਹੈ।' (ਹੁਕਮਨਾਮਾ-੭)**

ਇਸ ਤੋਂ ਇਲਾਵਾ ਰੰਗੂਨ ਪੁੱਜੇ ਸਿੰਘਾਂ ਪਾਸੋਂ ਹੋਰ ਵੀ ਜੋ ਕੁਛ ਪੁੱਛਣਾ ਹੁੰਦਾ ਸੀ, ਸਤਿਗੁਰੂ ਜੀ ਲਿਖਕੇ ਦੱਸ ਦਿੰਦੇ ਸਨ, ਕਿਉਂਕਿ ਮਿਲਕੇ ਗਲ੍ਹਾਂ ਬਾਤਾਂ ਕਰਨੀਆਂ ਸੌਖੀਆਂ ਨਹੀਂ ਸਨ ਹੁੰਦੀਆਂ। ਇਸ ਸੰਦਰਭ ਵਿੱਚ ਭਾਈ ਬਘੇਲ ਸਿੰਘ ਨੂੰ ਲਿਖਿਆ ਹੁਕਮਨਾਮਾ (੩੮) ਦੇਖਿਆ ਜਾ ਸਕਦਾ ਹੈ। ਇਸ ਵਿੱਚ ਸਤਿਗੁਰੂ ਜੀ ਨੇ ਕਈ ਗਲ੍ਹਾਂ ਪੁੱਛੀਆਂ ਸਨ।

**ਸੰਕੇਤਕ ਨਾਂ-** ਗੁਪਤ ਰੂਪ ਵਿੱਚ ਬਰਮਾ ਜਾਂਦੇ ਨਾਮਧਾਰੀ ਸਿੰਘਾਂ ਰਾਹੀਂ ਜੋ ਹੁਕਮਨਾਮੇ ਭੇਜੇ ਜਾਂਦੇ ਸਨ, ਉਹਨਾਂ ਵਿੱਚ ਸਤਿਗੁਰੂ

ਰਾਮ ਸਿੰਘ ਜੀ ਆਪਣਾ ਨਾਂ 'ਦਿਆਲ ਸਿੰਘ' ਅਤੇ ਸੇਵਕ ਨਾਨੂੰ ਸਿੰਘ ਦਾ ਨਾਂ 'ਕ੍ਰਿਪਾਲ ਸਿੰਘ' ਲਿਖਦੇ ਸਨ। ਇਸ ਗਲ਼ ਦਾ ਜ਼ਿਕਰ ਸਤਿਗੁਰੂ ਜੀ ਨੇ ਆਪ ਵੀ ਇੱਕ ਹੁਕਮਨਾਮੇ (੧੩) ਵਿੱਚ ਕੀਤਾ ਹੈ—'**ਚੰਦਾ ਸਿੰਘ ਪਾਸ ਚਿਠੀ ਭੇਜੀ ਸਭ ਹਵਾਲ ਲਿਖਕੇ ਬਰੀਕ ਅਖਰੀ। ਚੰਦਾ ਸਿੰਘ ਦੇ ਜਾਵੇ, ਜਾਦਾ ਜਾਦਾ ਸਿਟ ਜਾਵੇ, ਪਰ ਮੇਰਾ ਨਾਉ ਦਇਆਲ ਸਿੰਘ ਤੇ ਨਾਨੂ ਸਿੰਘ ਦਾ ਨਾਉ ਕ੍ਰਿਪਾਲ ਸਿੰਘ ਲਿਖਣਾ।**'

ਕੁਛ ਹੁਕਮਨਾਮਿਆਂ ਵਿੱਚ ਸ੍ਰੀ ਸਤਿਗੁਰੂ ਜੀ ਨੇ ਆਪਣੇ ਬਾਰੇ ਇੱਕ ਤਰਾਂ ਦਾ ਸੰਕੇਤਕ (ਕੋਡ) ਨਾਂ ਵੀ ਵਰਤਿਆ ਸੀ 'ਰੰਗਾ ਵਾਲਾ ਮਸਤਾਨਾ', ਜਿਵੇਂ ਕਿ ਇੱਕ ਹੁਕਮਨਾਮੇ (੫) ਵਿੱਚ ਲਿਖਿਆ ਹੈ-'ਲਿਖਤੋ ਰੰਗਾ ਵਾਲਾ ਮਸਤਾਨਾ।' ੧੪ ਨੰਬਰ ਤੇ ਛਪੇ ਹੁਕਮਨਾਮੇ ਵਿੱਚ ਇਸ ਤਰਾਂ ਲਿਖਿਆ ਮਿਲਦਾ ਹੈ- 'ਲਿਖਤੁਮ ਰੰਗਾ ਨੂ ਜੋ ਮਸਤਾਨਾ ਥੀ ਓਸਦੀ ਜੋਗ....।' ਸਤਿਗੁਰੂ ਜੀ ਨੇ ਆਪਣੇ ਛੋਟੇ ਭਾਈ ਮਹਾਰਾਜ ਬੁੱਧ ਸਿੰਘ ਲਈ 'ਹਰੀ ਸਿੰਘ' ਨਾਂ ਵਰਤਿਆਂ-'ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਉਪਮਾ ਭਾਈ ਹਰੀ ਸਿੰਘ ਜੀ...।'

ਇਸੇ ਤਰ੍ਹਾਂ ਹੁਕਮਨਾਮਿਆਂ ਵਿੱਚ ਰੂਸ ਲਈ 'ਸਰੂਪ ਸਿੰਘ' ਅਤੇ ਅੰਗਰੇਜ਼ਾਂ ਲਈ 'ਬਿਲਾ ਸਿੰਘ' ਸੰਕੇਤਕ ਸ਼ਬਦ ਵਰਤੇ ਗਏ ਹਨ। ਜਿਵੇਂ :-

— **ਸਰੂਪ ਸਿੰਘ ਪੰਜਾਬ ਮੈ ਆਵੇ ਤਦ ਲਿਖਣਾ। ਗੁਰੂ ਜੀ ਦਾ ਬਚਨ ਹੈ ਜਦ ਮਾਝੇ ਵਿਚ ਸਰੂਪ ਸਿੰਘ ਆਵੇ ਫੇਰ ਡੇਰ ਨਹੀ ਲਿਖੀ ਹੈ।**

**(ਹੁਕਮਨਾਮਾ-੨੪)**

— ਅਰੁ ਇਕੁ ਹੋਰੁ ਬਾਰਤਾ ਕਰੀ ਜਰੂਰਿ। ਜੋ ਏਥੋ
ਸਿਆਮ ਸਿੰਘ ਤਖਾਣ ਗਿਆ ਹੈ ਉਹ ਅਬ੍ਰਸਰ
ਦਾ ਏ। ਓਹ ਆਖ ਗਿਆ ਹੈ ਜਾਦਾ ਹੋਆ ਜੋ
ਮੈ ਜਲਦੀ ਆਇ ਜਾਮਾਗਾ ਰੰਗੂਨ ਕੋ। ਤਾ ਤੂ
ਓਸਦੇ ਪਾਸ ਸਾਰਾ ਹੁਵਾਲ ਦੇਈ ਲਿਖਕੇ ਸਰੂਪ
ਸਿੰਘ ਦਾ ਤੇ ਬਿਲਾ ਸਿੰਘ ਦਾ ਜਰੂਰ।

(ਹੁਕਮਨਾਮਾ-੩੨)

**ਸਤਿਗੁਰੂ ਜੀ ਵਾਲਾ ਬੰਗਲਾ**– ਅਲਾਹਬਾਦ ਤੋਂ ਜਦੋਂ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਪਹੁੰਚੇ ਤਾਂ ਪਹਿਲੇ ਉਹਨਾਂ ਨੂੰ ਰੰਗੂਨ ਦੀ ਸੈਂਟਰਲ ਜੇਲ੍ਹ ਦੇ ਪਿਛਲੇ ਹਿੱਸੇ, ਯੂਰੋਪੀਅਨ ਵਾਰਡ ਅਤੇ ਔਰਤਾਂ ਦੇ ਵਾਰਡ ਦੇ ਨਾਲ ਲੱਗਦੇ ਦੋ ਮੰਜ਼ਲੇ ਖੁੱਲ੍ਹੇ ਮਕਾਨ ਵਿੱਚ ਰੱਖਿਆ ਗਿਆ। ਇਸ ਦੋ ਮੰਜ਼ਲੇ ਮਕਾਨ ਦੇ ਕੋਲ ਇਕ ਖੂਹ ਸੀ ਅਤੇ ਦੁੱਧ ਵਾਸਤੇ ਸਰਕਾਰ ਨੇ ਇੱਕ ਗਾਂ ਵੀ ਖ਼ਰੀਦ ਕੇ ਲੈ ਦਿੱਤੀ। ਜਦੋਂ ਇਸ 'ਰਾਜਸੀ ਕੈਦੀ' ਨੂੰ ਉੱਥੋਂ ਦਾ ਚੀਫ਼ ਕਮਿਸ਼ਨਰ ਪਹਿਲੀ ਵਾਰ ਮਿਲਨ ਜੇਲ੍ਹ ਵਿੱਚ ਆਇਆ ਤਾਂ ਸਤਿਗੁਰੂ ਜੀ ਨੇ ਇਤਰਾਜ਼ ਕੀਤਾ ਸੀ ਕਿ ਉਹ ਕੋਈ ਮੁਜ਼ਰਿਮ ਨਹੀਂ ਹਨ, ਫਿਰ ਉਹਨਾਂ ਨੂੰ ਜੇਲ੍ਹ ਵਿੱਚ ਕਿਉਂ ਰੱਖਿਆ ਗਿਆ ਹੈ ? ਦੂਸਰਾ, ਉੱਥੇ ਗਰਮੀ ਵੀ ਬਹੁਤ ਲੱਗਦੀ ਸੀ ਅਤੇ ਥਾਂ ਖੁੱਲ੍ਹੀ ਅਤੇ ਹਵਾਦਾਰ ਨਹੀਂ ਸੀ।

ਬਰਮਾ ਦੇ ਚੀਫ਼ ਕਮਿਸ਼ਨਰ ਨੇ ਕਲਕੱਤੇ ਗਵਰਨਰ ਜਨਰਲ ਨਾਲ ਵਿਚਾਰ ਵਟਾਂਦਰਾ ਕਰਕੇ ਸਤਿਗੁਰੂ ਜੀ ਨੂੰ ਜੇਲ੍ਹ ਤੋਂ ਬਾਹਰ ਰੰਗੂਨ ਛਾਉਣੀ ਦੇ ਉਸ ਬੰਗਲੇ ਵਿੱਚ ਭੇਜ ਦਿੱਤਾ ਜਿਸ ਵਿੱਚ ਪਹਿਲਾਂ ਦਿੱਲੀ ਦੇ ਆਖ਼ਰੀ ਮੁਗਲ ਬਾਦਸ਼ਾਹ ਬਹਾਦੁਰ ਸ਼ਾਹ

'ਜ਼ਫ਼ਰ' ਨੂੰ ਰੱਖਿਆ ਗਿਆ ਸੀ। ਸਤਿਗੁਰੂ ਜੀ ਨੇ ਕਈ ਹੁਕਮਨਾਮਿਆਂ ਵਿੱਚ ਆਪ ਵੀ ਉਸ ਥਾਂ ਬਾਰੇ ਲਿਖਿਆ ਸੀ :-

**— ਜਿਸ ਜਗਾ ਮੈ ਅਸੀ ਰਹਿੰਦੇ ਹਾ, ਏਥੇ ਅਗੇ ਦਿਲੀ ਬਾਲਾ ਬਾਦਸਾਹੁ ਰਹਿੰਦਾ ਸੀ। ਓਹ ਮਰ ਗਿਆ, ਜਾਗਾ ਉਸੀ ਮੈ ਹੁਣ ਅਸੀ ਰਹਿੰਦੇ ਹਾ।**

**(ਹੁਕਮਨਾਮਾ-੧੬)**

**— ਅਰ ਜੋ ਪੁਛਾ ਹੈ ਤੁਸੀਂ ਕਿਥੇ ਕਿਥੇ ਰਹੇ, ਅਸੀ ਦੋ ਮਹੀਨੇ ਕੋਈ ਦਿਨ ਘਟ ਬਧ ਪਰਾਗ ਰਹੇ। ਪਰਾਗੋ ਜਾ ਕੇ ਪੰਜ ਮਹੀਨੇ ਜੇਲਖਾਨੇ ਮੈ ਰਹੇ। ਓਥੇ ਜਾਗਾ ਤਾ ਖੁਲੀ ਥੀ ਪਰ ਗਰਮੀ ਥੀ। ਫੇਰ ਹੁਣ ਏਥੇ ਹਾ ਜਿਥੇ ਸਿੰਘ ਦੇਖ ਜਾਂਦੇ ਹੈਨ।**

**(ਹੁਕਮਨਾਮਾ-੧੭)**

'ਬਹਾਦੁਰ ਸ਼ਾਹ 'ਜ਼ਫ਼ਰ' ਨਵੰਬਰ ੧੮੬੨ ਈ. ਨੂੰ ਮਰ ਗਿਆ ਸੀ। ਉਸਦੀ ਬੇਗ਼ਮ ਜ਼ੀਨਤ ਮਹਿਲ ਆਪਣੇ ਬੱਚਿਆਂ ਨਾਲ ੧੮੬੬ ਈ. ਤੱਕ ਉਸੇ ਬੰਗਲੇ ਵਿੱਚ ਹੀ ਰਹਿੰਦੀ ਰਹੀ ਅਤੇ ਫੇਰ ਉਸਨੇ ਆਪਣੇ ਪਤੀ ਦੀ ਮਜ਼ਾਰ ਦੇ ਨੇੜੇ ਇੱਕ ਮਕਾਨ ਲੈ ਲਿਆ ਅਤੇ ਬੰਗਲਾ ਖ਼ਾਲੀ ਕਰਕੇ ਉੱਥੇ ਚਲੀ ਗਈ।

ਜ਼ੀਨਤ ਮਹਿਲ ਦੇ ਚਲੇ ਜਾਣ ਤੋਂ ਬਾਅਦ ਖ਼ਾਲੀ ਬੰਗਲੇ ਨੂੰ ਕੈਂਟ ਇਲਾਕੇ ਦਾ ਡਾਕਘਰ 'ਕਨਟੋਨਮੈਂਟ ਪੋਸਟ ਆਫ਼ਿਸ' ਬਣਾ ਦਿੱਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਨੂੰ ਉਹ ਡਾਕਖ਼ਾਨਾ ਖ਼ਾਲੀ ਕਰਵਾ ਕੇ ਦਿੱਤਾ ਗਿਆ ਸੀ।

ਵਾਇਲਜ਼ ਰੋਡ (ਹੁਣ ਇਸ ਸੜਕ ਦਾ ਨਾਂ ਊਵਿਜ਼ਾਰਾ ਰੋਡ ਹੈ) ਤੇ ਸਥਿੱਤ ਇਹ ਬੰਗਲਾ ੪੪ ਫੁੱਟ ਲੰਮਾ ਅਤੇ ਇਨਾਂ

ਹੀ ਚੌੜਾ ਸੀ ਜਿਸ ਵਿੱਚ ਚਾਰ ਵੱਡੇ ਵੱਡੇ ਕਮਰੇ, ਇੱਕ ਗੁਸਲਖ਼ਾਨਾ ਅਤੇ ਰਸੋਈ ਸਨ। ਸੜਕ ਵਾਲੇ ਪਾਸੇ ਪੱਛਮ ਦਿਸ਼ਾ ਨੂੰ ਇਸ ਬੰਗਲੇ ਦਾ ਮੂੰਹ ਸੀ ਪਰ ਆਉਣ ਜਾਣ ਲਈ ਗੇਟ ਸੜਕ ਵੱਲ ਨਾ ਹੋਕੇ ਦੱਖਣ ਵੱਲ ਨੂੰ ਖੁੱਲ੍ਹਦਾ ਸੀ ਜਿਸ ਪਾਸੇ ਸੰਤਰੀ ਰਹਿੰਦੇ ਸਨ ਇਸ ਨੂੰ 'ਮੇਨ ਗਾਰਡ' ਕਿਹਾ ਜਾਂਦਾ ਸੀ। ਗੇਟ ਦੇ ਨਾਲ ਖੂਹੀ ਸੀ ਜੋ ਸਰਕਾਰ ਨੇ ਲਗਪਗ ਛੇ ਸੌ ਰੁਪਏ ਖ਼ਰਚ ਕਰਕੇ ਉਚੇਚੇ ਤੌਰ ਤੇ ਸਤਿਗੁਰੂ ਜੀ ਲਈ ਲਗਵਾਈ ਸੀ ਤਾਂ ਜੋ ਉਹਨਾਂ ਨੂੰ ਪਾਣੀ ਲੈਣ ਲਈ ਬਾਹਰ ਨਾ ਜਾਣਾ ਪਵੇ।

ਬੰਗਲੇ ਦੇ ਚਾਰੇ ਪਾਸੇ, ਲਗਪਗ ਸਤਾਈ ਸਤਾਈ ਫੁੱਟ ਥਾਂ ਛੱਡਕੇ ਸੁਰੱਖਿਆ ਲਈ ੮ ਫੁੱਟ ੬ ਇੰਚ ਉੱਚਾ ਜੰਗਲਾ ਲੱਗਾ ਹੋਇਆ ਸੀ ਅਤੇ ਜੰਗਲੇ ਤੋਂ ਅੱਗੇ ੫ ਫੁੱਟ ਚੌੜੀ ਖਾਈ ਸੀ। ਖਾਈ ਤੋਂ ਬਾਅਦ ਪਹਿਰੇ ਲਈ ਸੰਤਰੀਆਂ ਦੇ ਤੁਰਨ ਫਿਰਨ ਲਈ ਥੋੜ੍ਹੀ ਥਾਂ ਛੱਡਕੇ ਚਾਰੇ ਪਾਸੇ ਉੱਚੀ ਕੰਧ ਕੀਤੀ ਹੋਈ ਸੀ, ਜਿਸਦੇ ਚਾਰਾਂ ਕੋਨਿਆਂ ਵਿੱਚ ਸੰਤਰੀਆਂ ਦੀਆਂ 'ਹੱਟਾਂ' (Huts) ਬਾਣੀਆਂ ਹੋਈਆਂ ਸਨ। ਬੰਗਲੇ ਦੇ ਖੱਬੇ ਪਾਸੇ ਇੱਕ ਛੋਟੀ ਸੜਕ ਸੀ ਜਿਸ ਨੂੰ 'ਬਜ਼ਾਰ ਰੋਡ' ਆਖਦੇ ਸਨ। ਇਸ ਬਜ਼ਾਰ ਰੋਡ ਦੇ ਦੂਸਰੇ ਪਾਸੇ ਰੰਗੂਨ ਕੈਂਟ ਇਲਾਕੇ ਦਾ 'ਸਦਰ ਬਜ਼ਾਰ' ਸੀ ਜਿੱਥੋਂ ਆਮ ਲੋਕ ਖ਼ਰੀਦਾਰੀ ਕਰਿਆ ਕਰਦੇ ਸਨ। ਅੱਜਕਲ ਏਥੇ ਬਜ਼ਾਰ ਨਹੀਂ ਹੈ।

ਬੰਗਲੇ ਦੀ ਪਹਿਲੀ ਮੰਜ਼ਿਲ ਤੇ ਬਣੇ ਕਮਰਿਆਂ ਵਿੱਚ ਹੀ ਰਿਹਾ ਜਾਂਦਾ ਸੀ ਅਤੇ ਥੱਲੇ ਵਾਲੀ ਥਾਂ ਸਮਾਨ ਰੱਖਣ ਜਾਂ ਹੋਰ ਕਿਸੇ ਵੀ ਆਮ ਕੰਮ ਲਈ ਵਰਤੀ ਜਾ ਸਕਦੀ ਸੀ।

ਪਹਿਲੀ ਮੰਜ਼ਿਲ ਤੇ ਸੜਕ ਵੱਲ ਬਣੇ ਬਰਾਂਡੇ ਵਿੱਚ ਬੈਠਿਆਂ ਹੋਇਆਂ ਬਾਹਰ ਆਉਂਦਿਆਂ ਜਾਂਦਿਆਂ ਨੂੰ ਸੌਖਿਆਂ ਹੀ ਦੇਖਿਆ ਜਾ ਸਕਦਾ ਸੀ। ਇਸੇ ਬਰਾਂਡੇ ਵਿੱਚ ਬੈਠਕੇ ਸ੍ਰੀ ਸਤਿਗੁਰੂ ਜੀ ਰੰਗੂਨ ਆਏ ਸਿੰਘਾਂ ਨੂੰ ਦਰਸ਼ਨ ਦਿੰਦੇ ਅਤੇ ਲੋੜੀਂਦੇ 'ਇਸ਼ਾਰੇ' ਕਰਦੇ ਹੁੰਦੇ ਸਨ। ਸਤੰਬਰ ੧੯੮੦ ਦੀ ਇੱਕ ਸਰਕਾਰੀ ਫ਼ਾਈਲ ਵਿੱਚ ਦਰਜ ਹੈ ਕਿ ਜਦੋਂ ਰੰਗੂਨ ਗਏ ਸਿੰਘਾਂ ਵੱਲੋਂ ਭੇਜੀਆਂ ਹੋਈਆਂ ਅਰਦਾਸਾਂ ਸਤਿਗੁਰੂ ਜੀ ਪਾਸ ਸੁਰੱਖ਼ਿਅਤ ਪਹੁੰਚ ਜਾਂਦੀਆਂ ਸਨ ਤਾਂ ਸਤਿਗੁਰੂ ਜੀ ਬਰਾਂਡੇ ਵਿੱਚ ਕਛਹਿਰੇ ਸੁਕਣੇ ਪਾ ਦਿੰਦੇ ਸਨ, ਜਿਸਦਾ ਅਰਥ ਹੁੰਦਾ ਸੀ ਅਰਦਾਸਾਂ ਮਿਲ ਗਈਆਂ ਹਨ।

ਕਈ ਵਾਰ ਢੁਕਵਾਂ ਸਮਾਂ ਦੇਖਕੇ ਸਤਿਗੁਰੂ ਰਾਮ ਸਿੰਘ ਜੀ ਦਰਸ਼ਨਾਂ ਲਈ ਦੂਰ ਬੈਠੇ ਸਿੰਘਾਂ ਨੂੰ ਪੱਲਾ ਹਿਲਾ ਕੇ ਨੇੜੇ ਆਉਣ ਦਾ ਸੰਕੇਤ ਵੀ ਕਰਦੇ। ਇਸ ਬਾਰੇ ਇੱਕ ਹੁਕਮਨਾਮੇਂ (ਹੁਕਮਨਾਮਾ-੭) ਵਿੱਚ ਲਿਖਿਆ ਸੀ- **'ਹੋਰੂ ਮੋਰਮਈ ਤੇ ਕੋਈ ਚਿਠੀ ਨਾ ਲਿਆਉਣੀ, ਸਾਨੂ ਲੈਣੀ ਮੁਸਕਲ ਹੈ। ਸੁਖਸਾਦ ਦੀ ਏਨੀ ਬਾਤ ਬੋਲ ਦੇਣੀ ਤੁਰੇ ਜਾਂਦੇ 'ਅਨੰਦ'। ਅਰ ਤੁਸੀ ਓਸੇ ਅੰਬ ਹੇਠ ਬੈਠਿਆ ਕਰੋ, ਨੇੜੇ ਨਹੀ ਬੈਠਣਾ। ਜਦ ਅਸੀ ਪਲਾ ਹਲਾਈਏ ਤਾ ਆਇ ਜਾਣਾ। ਬੋਲਣਾ ਨਹੀ, ਖੜੇ ਨਹੀ ਹੋਣਾ।'**

ਸ੍ਰੀ ਸਤਿਗੁਰੂ ਜੀ ਦੇ ਬੰਗਲੇ ਤੇ ਤਕੜੀ ਨਿਗਰਾਨੀ ਰੱਖੀ ਜਾਂਦੀ ਸੀ। ਹੱਟਾਂ ਵਿੱਚ ਹਰ ਸਮੇਂ ਪਹਿਰੇਦਾਰ ਤਾਂ ਰਹਿੰਦੇ ਹੀ ਸਨ, ਅੰਦਰ ਚਾਰ ਚੁਫ਼ੇਰੇ ਵੀ ਪਹਿਰੇ ਲਈ ਸੰਤਰੀ ਚੱਕਰ ਲਗਾਉਂਦੇ ਰਹਿੰਦੇ ਸਨ। ਦਿਨ ਸਮੇਂ ਕਾਲਿਆਂ ਦਾ ਅਤੇ ਰਾਤ

ਨੂੰ ਗੋਰਿਆਂ ਦਾ ਪਹਿਰਾ ਹੁੰਦਾ ਸੀ। ਪਹਿਰੇ ਵਾਲੇ ਸੰਤਰੀਆਂ ਨੂੰ ਸਖ਼ਤ ਤਾਕੀਦ ਹੁੰਦੀ ਸੀ ਕਿ ਸਤਿਗੁਰੂ ਜੀ ਦੇ ਬੰਗਲੇ ਦੇ ਨੇੜੇ ਕਿਸੇ ਨੂੰ ਵੀ ਖੜੇ ਨਾ ਹੋਣ ਦਿੱਤਾ ਜਾਵੇ। ਇੱਕ ਥਾਂ ਤੇ (ਹੁਕਮਨਾਮਾ-੫) ਸਤਿਗੁਰੂ ਜੀ ਨੇ ਲਿਖਿਆ ਸੀ- **'ਹੋਰ ਭਾਈ ਏਥੇ ਸਾਡੇ ਪਾਸ ਕਿਸੇ ਨੂ ਨਾ ਬੋਲਣ ਦਿੰਦੇ ਹੈ ਨਾ ਖੜਾ ਹੋਣਿ ਦਿੰਦੇ ਹੈ।'**

ਭਾਈ ਸਾਉਣ ਸਿੰਘ, ਹਰਿਨਾਮ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੂੰ ਜੁਲਾਈ ੧੮੮੦ ਵਿੱਚ ਲਿਖੇ ਹੁਕਮਨਾਮੇ (ਨੰ:੬੨) ਵਿੱਚ ਸਤਿਗੁਰੂ ਜੀ ਨੇ ਲਿਖਿਆ- **'ਏਨਾ ਨੂ ਏਹੁ ਹੁਕਮੁ ਦਿੰਦੇ ਹੈਨ ਏਨਾ ਦੇ ਅਹੁਦੇਦਾਰ, ਜੋ ਕੋਈ ਬਾਤ ਕਰੇ ਇਨ ਕੇ ਨਾਲ ਉਨਕੋ ਫਕੜੋ ਅਰੁ ਕੋਈ ਚੀਜ ਬਾਹਰ ਤੇ ਸਿਟੇ ਤਾਂ ਓਸਕੋ ਫਕੜੋ। ਜੇ ਕੋਈ ਅੰਦਰ ਤੇ ਕਿਸੇ ਕੋ ਦੇਵੈ ਤਾਂ ਓਸਕੋ ਫਕੜੋ। ਦਿਨੁ ਰਾਤ ਏਹੋ ਹੁਕਮੁ ਸੁਣਾਈਦਾ ਹੈ ਪਹਰੇ ਬਾਲਿਆ ਕੋ। ਜੇ ਚਾਰ ਉਗਲਿ ਕਾਗਤੁ ਦਿਦੇ ਲੈਦੇ ਕੋ ਦੇਖ ਲੈਣ ਜੋ ਏਥੇ ਸਾਡੇ ਪਹਰੇ ਪੁਰਿ ਹੈਨ, ਤਾਂ ਨਾਲੇ ਏਨਾ ਸੰਤਰੀ ਨੂ ਕੈਦ ਕਰਿ ਦੇਣ ਨਾਲੇ ਬੈਤ ਮਾਰਨ ਪਹਰੇ ਬਾਲਿਆ ਦੇ, ਨਾਲੇ ਨਾਮੇ ਕਟਿ ਦੇਣ ਏਨਾ ਦੇ।'**

ਇਹੀ ਨਹੀ, ਸਭ ਨੂੰ ਖ਼ਬਰਦਾਰ ਕਰਨ ਲਈ ਬਾਹਰ ਕੰਧ ਤੇ ਲਿਖਕੇ ਜੋ ਲਗਾਇਆ ਹੋਇਆ ਸੀ, ਉਸ ਬਾਰੇ ਵੀ ਪਾਠਕ ਗ਼ੌਰ ਕਰਨ:- **'ਜੋਹੜਾ ਬਡਾ ਗੋਰਾ ਹੈ, ਸਾਰੇ ਦੇਸਾ ਉਤੇ ਜਿਸਦਾ ਹੁਕਮ ਹੈ, ਓਸਦਾ ਲਿਖਾ ਏਥੇ ਕੰਧ ਦੇ ਨਾਲ ਲਾਇਆ ਹੈ 'ਜੋ ਕੋਈ ਆਦਮੀ ਏਸਦੇ ਨਾਲ ਬਾਤ ਕਰੇ**

**ਤਾਂ ਓਸਨੂ ਕੈਦ ਕਰੋ; ਅਰ ਜੇ ਕੁਛ ਬਾਹਰ ਤੇ ਸਿਟੇ ਅੰਦਰ, ਕੇ ਤਾ ਅੰਦਰੋ ਬਾਹਰ ਸਿਟੇ ਤਾ ਓਸਨੂ ਬੀ ਕੈਦ ਕਰੋ। ਅਰ ਕੋਈ ਆਦਮੀ ਨਾ ਏਧੇ ਸੌਹੇ ਖੜਾ ਹੋਣ ਦਿਓ।'-**
(ਹੁਕਮਨਾਮਾ-੯)

**ਹੁਕਮਨਾਮੇ ਪ੍ਰਾਪਤ ਕਰਨ ਦੇ ਤਰੀਕੇ-** ਅੰਗਰੇਜ਼ ਸਰਕਾਰ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਤੇ ਸਖ਼ਤ ਨਿਗਰਾਨੀ ਕਰਨ ਦੇ ਬਾਵਜੂਦ ਸਤਿਗੁਰੂ ਜੀ ਦਾ ਪੰਜਾਬ ਤੋਂ ਆਉਂਦੇ ਸਿੱਖਾਂ ਨਾਲ ਸੰਪਰਕ ਟੁੱਟ ਨਹੀ ਸਕਿਆ। ਪੰਜਾਬ ਤੋਂ ਨਾਮਧਾਰੀ ਸਿੰਘ ਔਕੜਾਂ ਝੱਲਕੇ ਰੰਗੂਨ ਆਉਂਦੇ ਅਤੇ ਕਿਸੇ ਨਾ ਕਿਸੇ ਢੰਗ ਨਾਲ ਅਰਦਾਸਾਂ ਸਤਿਗੁਰੂ ਜੀ ਕੋਲ ਪਹੁੰਚਾ, ਹੁਕਮਨਾਮੇ ਲੈ ਕੇ ਦੇਸ ਪਰਤਦੇ। ਅਰਦਾਸਾਂ ਦੇਣੰ, ਹੁਕਮਨਾਮੇ ਪ੍ਰਾਪਤ ਕਰਨ ਅਤੇ ਦਰਸ਼ਨ ਕਰਨ ਦੇ ਕਈ ਢੰਗ ਵਰਤੇ ਜਾਂਦੇ ਸਨ।

ਸਰਕਾਰ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਇੱਕ ਨਿਸਚਿਤ ਖ਼ੇਤਰ ਵਿੱਚ ਬਾਹਰ ਬੱਘੀ ਵਿੱਚ ਸੈਰ ਕਰਨ ਜਾਣ ਦੀ ਖੁੱਲ੍ਹ ਮਿਲੀ ਹੋਈ ਸੀ। ਇੱਕ ਸਾਰਜੈਂਟ ਵੀ ਸਦਾ ਨਾਲ ਹੁੰਦਾ ਸੀ। ਇਸ ਲਈ ਜਦੋਂ ਸਤਿਗੁਰੂ ਜੀ ਬੱਘੀ ਤੇ ਸੈਰ ਕਰਨ ਬਾਹਰ ਜਾਂਦੇ ਸਨ ਤਾਂ ਰਸਤੇ ਵਿੱਚ ਬੈਠੇ ਸਿੰਘ ਆਪਣੇ ਮਹਿਬੂਬ ਪਾਤਸ਼ਾਹ ਦੇ ਦਰਸ਼ਨ ਕਰ ਲੈਂਦੇ ਸਨ। ਕਈ ਵਾਰੀ ਰਸਤੇ ਵਿੱਚ ਬੈਠੇ ਉਡੀਕਵਾਨ ਨਾਮਧਾਰੀ ਸਿੰਘ ਪੰਜਾਬੀ ਵਿੱਚ ਉੱਚੀ ਅਵਾਜ਼ ਵਿੱਚ ਬੋਲਕੇ ਆਪਣੀ ਗਲ਼ ਦੱਸ ਲੈਂਦੇ ਸਨ, ਪਰ ਸਾਰਜੈਂਟ ਨੂੰ ਕੁਝ ਸਮਝ ਨਾ ਸੀ ਪੈਂਦੀ।

ਵਾਇਲਜ਼ ਰੋਡ ਤੇ ਬੈਠਣਾ ਅਥਵਾ ਫਿਰਨਾ ਆਮ ਲੋਕਾਂ ਲਈ ਗ਼ੈਰ ਕਨੂੰਨੀ ਨਹੀਂ ਸੀ ਹੁੰਦਾ। ਬੰਗਲੇ ਦੇ ਨੇੜੇ ਦੱਖਣ

ਵਾਲੇ ਪਾਸੇ ਸੜਕ ਦੇ ਕੰਢੇ ਕੁਝ ਅੰਬਾਂ ਦੇ ਦਰਖ਼ਤ ਹੁੰਦੇ ਸਨ। ਸਿੰਘ ਉਨ੍ਹਾਂ ਥੱਲੇ ਆਮ ਕਰਕੇ ਬੈਠਦੇ ਅਤੇ ਮੌਕਾ ਆਉਣ ਤੇ ਸਤਿਗੁਰੂ ਜੀ ਦੇ ਦਰਸ਼ਨ ਕਰਦੇ। ਅਗਰ ਕੋਈ ਸੰਤਰੀ ਸਤਿਗੁਰੂ ਜੀ ਦਾ ਜਾਣਕਾਰ ਹੁੰਦਾ ਤਾਂ ਸੰਖ਼ੇਪ ਗਲਬਾਤ ਵੀ ਹੋ ਜਾਂਦੀ ਸੀ। ਸਤਿਗੁਰੂ ਜੀ ਨੇ ਹੁਕਮਨਾਮਿਆਂ ਵਿੱਚ ਇਸ ਤਰ੍ਹਾਂ ਲਿਖਿਆ ਹੈ :-

— **ਪ੍ਰਮੇਸਰ ਨੇ ਏਨਾ ਦੇ ਸੰਤਰੀਆ ਦੇ ਮਨ ਮੈ ਨਰਮਾਈ ਪਾਈ ਹੈ ਤਾ ਏਹ ਕੁਛਕ ਬਾਤ ਕਰਾਇ ਦਿੰਦੇ ਹੈਨ। ਕੋਈ ਕੋਈ ਸੰਤਰੀ ਬੀ ਐਸੇ ਹੈ, ਬਾਹਰਿ ਆਦਮੀ ਨੂ ਖੜਾ ਨਹੀ ਹੋਣਿ ਦਿੰਦੇ। (ਹੁਕਮਨਾਮਾ-੯)**

— **ਤੂ ਦਿਨ ਬਿਚ ਕਈ ਬਾਰ ਫਿਰਦਾ ਤੁਰਦਾ ਰਿਹਾ ਕਰੁ। ਜੇ ਕੋਈ ਸੰਤਰੀ ਸਾਡਾ ਜਾਣੂ ਹੁੰਦਾ ਹੈ, ਅਸੀ ਬਾਤ ਕਰ ਲੈਂਦੇ ਹਾ। ਜੇ ਥਾਕਬੁ ਨਹੀ ਹੁੰਦਾ ਤਾ ਨਹੀ ਕਰਦੇ। (ਹੁਕਮਨਾਮਾ-੩੮)**

ਕੁਝ ਹੋਰ ਵੀ ਢੰਗ ਸਨ ਖ਼ਤ-ਪੱਤਰ ਦੇਣ ਲੈਣ ਦੇ। ਜ਼ਿਆਦਾਤਰ ਤਾਂ ਇਸ ਤਰ੍ਹਾਂ ਕੀਤਾ ਜਾਂਦਾ ਸੀ ਕਿ ਸਦਰ ਬਜ਼ਾਰ ਵਾਲੇ ਪਾਸਿਓਂ ਦੀ ਸਿੰਘ ਅਰਦਾਸਾਂ ਵਿੱਚ ਵੱਟੇ ਲਪੇਟ, ਗੋਲ਼ ਗੇਂਦ ਜਿਹੀ ਬਣਾ ਉੱਪਰ ਧਾਗਾ ਜਾਂ ਕਪੜਾ ਬੰਨ੍ਹ, ਠੀਕ ਸਮਾ ਦੇਖਕੇ ਬੰਗਲੇ ਦੇ ਅੰਦਰ ਸੁੱਟ ਦਿੰਦੇ ਸਨ। ਫ਼ੇਰ ਜਦੋਂ ਅਰਦਾਸਾਂ ਪੜ੍ਹਕੇ ਹੁਕਮਨਾਮੇ ਸਤਿਗੁਰੂ ਜੀ ਲਿਖ ਲੈਂਦੇ, ਅਥਵਾ ਸਿੰਘਾਂ ਪਾਸੋਂ ਜਾਣਕਾਰੀ ਲੈਣ ਲਈ ਜੋ ਕੁਝ ਵੀ ਲਿਖਦੇ, ਮੌਕੇਨੁਸਾਰ ਉਸੇ ਤਰ੍ਹਾਂ ਪੱਥਰ ਵਿੱਚ ਰੱਖਕੇ ਬਾਹਰ ਖੜੇ ਸਿੰਘਾਂ ਪਾਸ ਸੁੱਟ ਦਿੱਤੇ ਜਾਂਦੇ। ਇਸ ਕੰਮ ਨੂੰ ਪੂਰੇ ਹੋਣ ਵਿੱਚ ਬਹੁਤ ਸਮਾ ਲੱਗਦਾ

ਸੀ। ਸਿੰਘ ਵਾਰੋ ਵਾਰੀ ਸਤਿਗੁਰੂ ਜੀ ਦੇ ਬੰਗਲੇ ਦੇ ਨੇੜੇ ਘੰਟਿਆਂ ਅਥਵਾ ਦਿਨਾਂ ਬੱਧੀ ਫਿਰਦੇ ਰਹਿੰਦੇ ਅਤੇ ਜਦੋਂ ਅੰਦਰੋਂ ਇਸ਼ਾਰਾ ਹੁੰਦਾ, ਨੇੜੇ ਜਾ ਕੇ ਹੁਕਮਨਾਮੇ ਪ੍ਰਾਪਤ ਕਰ ਲੈਂਦੇ।

ਸ੍ਰੀ ਸਤਿਗੁਰੂ ਜੀ ਦੇ ਬੰਗਲੇ ਦੇ ਨੇੜੇ ਇੱਕ ਬੈਰਾਗੀ ਫ਼ਕੀਰ ਵੀ ਰਹਿੰਦਾ ਹੁੰਦਾ ਸੀ। ਉਹ ਵੀ ਅਰਦਾਸਾਂ ਪਹੁੰਚਾਣ ਅਤੇ ਹੁਕਮਨਾਮੇ ਪ੍ਰਾਪਤ ਕਰਨ ਵਿੱਚ ਸਿੰਘਾਂ ਦੀ ਮਦਦ ਕਰਦਾ ਸੀ। ਇਸ ਗਲ਼ ਦਾ ਜ਼ਿਕਰ ੧੮੭੭ ਈ. ਦੀਆਂ ਸਰਕਾਰੀ ਫ਼ਾਈਲਾਂ ਵਿੱਚ ਦਰਜ ਹੈ। ਇੱਕ ਅਨੁਮਾਨ ਅਨੁਸਾਰ ਸੌ ਤੋਂ ਵੱਧ ਨਾਮਧਾਰੀ ਸਿੰਘ ਰੰਗੂਨ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੇ ਲਈ ਗਏ ਸਨ, ਪਰ ਜੁਲਾਈ ੧੮੮੦ ਈ. ਤੱਕ ਸਰਕਾਰ ਦੀ ਲਗਾਤਾਰ ਕੋਸ਼ਿਸ਼ ਕਰਨ ਤੇ ਵੀ ਕੋਈ ਨਹੀਂ ਸੀ ਪਕੜਿਆ ਜਾ ਸਕਿਆ। ਕੇਵਲ ਧੰਨਾ ਸਿੰਘ ਗੁਮਟੀ ਵਾਲਾ ਹੀ ਜੁਲਾਈ ੧੮੮੦ ਵਿੱਚ ਹੁਕਮਨਾਮੇ ਪ੍ਰਾਪਤ ਕਰਦਾ ਫੜਿਆ ਗਿਆ ਸੀ। ਇਸ ਘਟਨਾ ਤੋਂ ਤੁਰੰਤ ਬਾਅਦ ਅੰਗਰੇਜ਼ ਸਰਕਾਰ ਨੇ ਸਤਿਗੁਰੂ ਜੀ ਨੂੰ ਰੰਗੂਨ ਤੋਂ ਮਰਗੋਈ ਵਿਖੇ ਭੇਜ ਦਿੱਤਾ ਸੀ।

ਪੰਜਾਬ ਤੋਂ ਰੰਗੂਨ ਜਾਂਦੇ ਸਿੰਘਾਂ ਬਾਰੇ ਸਰਕਾਰ ਨੂੰ ਲਗਾਤਾਰ ਖ਼ਬਰਾਂ ਮਿਲਣੀਆਂ ਜਾਰੀ ਸਨ। ਪਰ ਸਰਕਾਰ ਦੀ ਵਧਦੀ ਸਖ਼ਤੀ ਬਾਰੇ ਸਤਿਗੁਰੂ ਰਾਮ ਸਿੰਘ ਜੀ ਨੂੰ ਪਤਾ ਲੱਗਦਾ ਰਹਿੰਦਾ ਸੀ। ਕਈਆਂ ਹੁਕਮਨਾਮਿਆਂ ਵਿੱਚ ਸਤਿਗੁਰੂ ਜੀ ਨੇ ਸਰਕਾਰ ਵੱਲੋਂ ਕੀਤੀ ਜਾਂਦੀ ਤਕੜਾਈ ਬਾਰੇ ਲਿਖਿਆ ਸੀ ਅਤੇ ਇਹ ਵੀ ਲਿਖਿਆ ਸੀ ਕਿ ਭਾਵੇਂ ਉਸ ਸਮੇਂ ਤੱਕ ਕੋਈ ਪਕੜਿਆ ਨਹੀ ਸੀ ਜਾ ਸਕਿਆ, ਫੇਰ ਵੀ ਬਰਮਾ ਸਰਕਾਰ ਰੰਗੂਨ ਆਉਂਦੇ ਸਿੰਘਾਂ ਨੂੰ ਪਕੜਨ ਦੀਆਂ ਕੋਸ਼ਿਸ਼ਾਂ ਵਿੱਚ ਲੱਗੀ ਹੋਈ ਸੀ।

ਭਾਈ ਸਮੁੰਦ ਸਿੰਘ, ਸਰਮੁੱਖ ਸਿੰਘ ਅਤੇ ਗੁਰਦਿੱਤ ਸਿੰਘ ਨੂੰ ਲਿਖੇ ਹੁਕਮਨਾਮੇ ਵਿੱਚ ਸਤਿਗੁਰੂ ਜੀ ਨੇ ਲਿਖਿਆ ਸੀ-**'ਏਨਾ ਦੇ ਹਥ ਕੋਈ ਬਾਤ ਆਈ ਨਹੀ, ਹੁਣ ਬਡਾ ਬੰਦੋਬਸਤ ਕਰਨ ਲਗੇ ਹੈ ਸਾਡੇ ਆਦਮੀ ਦੀ ਸਾਡੀ ਚਿਠੀ ਫਕੜਨ ਨੂ। ਗੁਰੂ ਸਾਹਿਬ ਈ ਪੜਦੇ ਕਜੇ ਹੈ।'**

ਇਹਨਾਂ ਗਲ਼ਾਂ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਸਤਿਗੁਰੂ ਜੀ ਰੋਕਦੇ ਸਨ ਕਿ ਬਾਰ ਬਾਰ ਨਾ ਸਿੰਘ ਰੰਗੂਨ ਆਉਣ। ਜੇ ਆਉਣਾ ਈ ਹੋਵੇ ਤਾ ਸਾਲ ਛੇ ਮਹੀਨੇ ਬਾਅਦ ਇੱਕ ਜਾਂ ਦੋ ਵਿਅਕਤੀ ਆਉਣ। ਪਰ ਫੇਰ ਵੀ ਆਪਣੇ ਪ੍ਰੀਤਮ ਦੇ ਦਰਸ਼ਨਾਂ ਲਈ ਪਿਆਰ ਕਰਕੇ ਸਿੰਘ ਜਾਂਦੇ ਹੀ ਰਹੇ। ਖ਼ਤ-ਪੱਤਰਾਂ ਦੇ ਸਿਲਸਿਲੇ ਨੂੰ ਹੋਰ ਵੀ ਸੁਰੱਖਿਅਤ ਢੰਗ ਨਾਲ ਕਰਨ ਲਈ ਸਤਿਗੁਰੂ ਜੀ ਨੇ ਇੱਕ ਹੁਕਮਨਾਮੇ ਵਿੱਚ ਦੱਸਿਆ ਸੀ।

ਜੁਲਾਈ ੧੮੭੯ ਵਿੱਚ ਨਰੈਣ ਸਿੰਘ ਰੋੜਿਆਂ ਵਾਲੇ ਪਾਸੋਂ ਬਹੁਤ ਸਾਰੇ ਹੁਕਮਨਾਮੇ ਲੁਧਿਆਣੇ ਦੇ ਪੁਲਿਸ ਸੁਪਰਡੈਂਟ ਬਾਰਬਟਨ ਨੇ ਪਕੜੇ ਸਨ। ਇਹਨਾਂ ਵਿੱਚੋਂ ਇੱਕ ਹੁਕਮਨਾਮੇ ਵਿੱਚ ਸਤਿਗੁਰੂ ਜੀ ਨੇ ਲਿਖਿਆ ਸੀ ਕਿ ਪੰਜਾਬ ਤੋਂ ਅਰਦਾਸਾਂ ਕਲਕੱਤੇ ਰਹਿੰਦੇ ਖੁਸ਼ਹਾਲ ਸਿੰਘ ਪਾਸ ਭੇਜ ਦਿੱਤੀਆਂ ਜਾਣ ਅਤੇ ਉਹ ਕਲਕੱਤੇ ਤੋਂ ਰੰਗੂਨ ਸ਼ਾਮ ਸਿੰਘ ਕੋਲ ਪਹੁੰਚਾ ਦਿਆ ਕਰੇਗਾ। ਸ਼ਾਮ ਸਿੰਘ ਵੇਲ਼ਾ ਦੇਖਕੇ ਸਤਿਗੁਰੂ ਜੀ ਨੂੰ ਪਹੁੰਚਾ ਦਿਆ ਕਰੇ।

ਇਸ ਤਰ੍ਹਾਂ ਅੰਗਰੇਜ਼ ਸਰਕਾਰ ਦੀਆਂ ਨਜ਼ਰਾਂ ਤੋਂ ਬਚ-ਬਚਾ ਕੇ ਸਿੰਘ ਅਰਦਾਸਾਂ ਰੰਗੂਨ ਲੈ ਜਾਂਦੇ ਰਹੇ ਅਤੇ ਸਤਿਗੁਰੂ

ਰਾਮ ਸਿੰਘ ਜੀ ਪਾਸੋਂ ਹੁਕਮਨਾਮੇ ਲੈ ਵਤਨ ਪਰਤਦੇ ਰਹੇ।

**ਲਾਚਾਰੀ-** ਅੱਜ ਅਸੀ ਉਨ੍ਹਾਂ ਹਾਲਤਾਂ ਦਾ ਅਨੁਮਾਨ ਠੀਕ ਤਰ੍ਹਾਂ ਨਹੀ ਲਗਾ ਸਕਦੇ ਜਿਨ੍ਹਾਂ ਹਾਲਤਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਦੇਖਿਆ ਅਤੇ ਹੰਢਾਇਆ ਸੀ। ਸਿੱਖ ਤਾਂ ਸਤਿਗੁਰੂ ਦੇ ਪੁੱਤਰ ਹੁੰਦੇ ਹਨ, ਜਾਨ ਤੋਂ ਵੀ ਜ਼ਿਆਦਾ ਪਿਆਰੇ। ਅਨੁਮਾਨ ਲਗਾਓ ਉਸ ਲਾਚਾਰੀ ਦਾ, ਉਸ ਮਜਬੂਰੀ ਦਾ, ਜਦੋਂ ਸਤਿਗੁਰੂ ਜੀ ਦੇ ਪਿਆਰੇ ਸਿੰਘ ਪੰਜਾਬ ਤੋਂ ਔਕੜਾਂ ਝੱਲ, ਲੁਕ-ਛੁਪ ਕੇ ਰੰਗੂਨ ਪਹੁੰਚ ਕੇ ਸਤਿਗੁਰੂ ਜੀ ਦੇ ਸੈਰ ਕਰਨ ਵਾਲੇ ਰਸਤੇ ਵਿੱਚ ਬੈਠੇ ਹੋਏ ਹੋਣ, ਪਰ ਸਤਿਗੁਰੂ ਜੀ ਕਿਸੇ ਲਾਚਾਰੀ ਕਰਕੇ ਆਪਣੇ ਸਿੱਖਾਂ ਨਾਲ ਗਲ਼ ਨਾ ਕਰ ਸਕਣ, ਉਹਨਾਂ ਨੂੰ ਮਿਲ ਨਾ ਸਕਣ, ਕੇਵਲ ਦੂਰੋਂ ਦੇਖ ਹੀ ਸਕਣ।

ਅਗਰ ਕੋਈ ਜਾਣਕਾਰ ਸੰਤਰੀ ਨਾਲ ਹੁੰਦਾ ਤਾਂ ਥੋੜੀ ਜਿਹੀ ਗਲ਼ ਕਦੇ ਕਦਾਈ ਹੋ ਜਾਂਦੀ ਸੀ ਕੁਛ ਪਲਾਂ ਲਈ। ਦੋਨੋਂ ਪਾਸੇ ਕੈਸੀ ਬੇਬਸੀ ਸੀ? ਕੀ ਗੁਜ਼ਰਦੀ ਹੋਵੇਗੀ ਉਸ ਸਮੇਂ ਸਤਿਗੁਰੂ ਜੀ ਦੇ ਦਿਲ ਤੇ ਅਤੇ ਸਿੱਖਾਂ ਦੇ ਮਨਾਂ ਤੇ? ਅੱਜ ਅਸੀ ਉਸ ਵੈਰਾਗਮਈ ਵਿਛੋੜੇ ਦੀ ਅਵਸਥਾ ਨੂੰ, ਮਜਬੂਰੀ ਨੂੰ ਸ਼ਾਇਦ ਹੀ ਮਹਿਸੂਸ ਕਰ ਸਕੀਏ।

ਦੂਰ ਬਦੇਸ ਵਿੱਚ ਨਜ਼ਰਬੰਦ ਸਤਿਗੁਰੂ ਜੀ ਨੂੰ ਪਹਿਲਾਂ ਤਾਂ ਆਪਣੇ ਸਿੰਘਾਂ ਦੇ ਦਰਸ਼ਨ ਹੀ ਦੁਰਲੱਭ ਹੁੰਦੇ ਸਨ, ਪਰ ਜਦੋਂ ਕਦੀ ਸਿੰਘ ਨਜ਼ਰ ਵੀ ਆਉਂਦੇ ਸਨ, ਤਾਂ ਨਾ ਮਿਲ ਹੀ ਸਕਦੇ ਸਨ ਅਤੇ ਨਾ ਗਲ਼ਬਾਤ ਹੀ ਕਰ ਸਕਦੇ ਸਨ। ਕੈਸਾ ਦੁੱਖ ਭਰਿਆ ਵਾਤਾਵਰਨ ਬਣ ਜਾਂਦਾ ਹੋਵੇਗਾ? ਆਪਣੇ ਸਿੰਘਾਂ ਦੇ ਦਰਸ਼ਨਾਂ ਦੀ ਇੱਛਾ ਬਾਰੇ ਸਤਿਗੁਰੂ ਰਾਮ ਸਿੰਘ ਜੀ ਨੇ

ਹੁਕਮਨਾਮਿਆਂ ਵਿੱਚ ਕੁਝ ਇਸ ਤਰ੍ਹਾਂ ਲਿਖਿਆ ਸੀ :-

**— ਹੋਰ ਭਾਈ ਸੁਵੇਗ ਸਿੰਘ ਜੀ ਤੇ ਜੀਵਣ ਸਿੰਘ ਜੀ ਪਹਿਰੇ ਦਾ ਸਨੂ ਕੋਈ ਦੂਖ ਨਹੀ। ਇਕ ਐਤਨਾ ਦੂਖ ਹੈ ਆਏ ਸਿੰਘ ਨਾਲ ਅਛੀ ਤਰਾ ਮੇਲਾ ਨਹੀ ਹੁੰਦਾ। (ਹੁਕਮਨਾਮਾ-੬)**

**— ਐਥੇ ਮੇਲਾ ਬੀ ਜੇ ਕੁਛ ਹੁੰਦਾ ਹੈ ਤਾ ਸੁਪਨੇ ਜੈਸਾ ਈ ਹੁੰਦਾ ਹੈ। ਕੁਛ ਮੇਲੇ ਦੀ ਤ੍ਰਿਪਤੀ ਨਹੀ ਹੁੰਦੀ। (ਹੁਕਮਨਾਮਾ-੯)**

**— ਭਾਈ ਤੁਸੀ ਤਾ ਸਾਡੀ ਦੇਹ ਪ੍ਰਾਨ ਹੋ। ਸਾਨੂ ਤਾ ਪੰਜਾਬ ਦਾ ਜੇ ਭੰਗੀ ਮਿਲਦਾ ਹੈ ਤਾ ਓਸਨੂ ਬੀ ਬਡੀ ਚਾਹਿ ਨਾਲ ਮਿਲਦੇ ਹਾ। ਸਾਨੂ ਤਾ ਪੰਜਾਬ ਦੇ ਮਾਨੁਖ ਦਾ ਦੀਦਾਰ ਹੋਣਾ ਭੀ ਬਡਾ ਦੁਰਲੰਭ ਹੈ। (ਹੁਕਮਨਾਮਾ-੯)**

**— ਭਾਈ ਸਾਨੂ ਏਨਾ ਦੀ ਤਕੜਾਈ ਦਾ ਕੋਈ ਦੁਖ ਨਹੀ ਭਾਮੇ ਬੀਹ ਬੰਦੂਕਾ ਕੰਨੇ ਧਰੀ ਫਿਰਨ। ਇਹ ਦੁਖ ਹੈ ਜੋ ਆਪਣੇ ਸਿੰਘਾ ਸਾਥ ਮੇਲਾ ਨਹੀ ਹੁੰਦਾ। ਹੋਰ ਸਾਨੂ ਕਿਸੇ ਦੇ ਮੇਲੇ ਦੀ ਲੋੜ ਨਹੀ। (ਹੁਕਮਨਾਮਾ-੯)**

**— ਹੋਰੁ ਭਾਈ ਸਾਨੂ ਤਾ ਤੁਮਾਰੇ ਦਰਸਨ ਦੀ ਲੋੜ ਤੁਮਾਰੇ ਤੇ ਬਹੁਤ ਹੈ ਕਈ ਹਿਸੇ। ਕਿਸ ਕਰਕੇ, ਥੁਆਨੂ ਤਾ ਹਮਾਰੇ ਜੈਸੇ ਸਿਖਾ ਦੇ ਦਰਸਨ ਬਹੁਤ ਹੈਨ, ਸਾਨੂ ਤਾ ਨਾਮ ਜਪਣ ਬਾਲਿਆ ਦਾ ਦਰਸਨ ਬਡਾ ਦੁਰਲੰਭ ਹੈ। (ਹੁਕਮਨਾਮਾ-੯)**

**— ਸਾਨੂ ਤਾ ਸੰਗਤ ਦੇ ਸਿੰਘਾ ਦੇ ਦਰਸਨ ਦੀ ਐਸੀ ਲੋੜ ਹੈ ਜੈਸੀ ਚਾਤ੍ਰਕ ਕੋ ਸੁਆਤੀ ਬੂੰਦ ਕੀ ਹੁੰਦੀ ਹੈ। ਸਾਨੂ ਤੇ ਤੁਸਾ ਦਾ ਦਰਸਨ ਦੁਰਲੰਭ ਹੈ। ਸਾਡੇ ਜੈਸੇ ਤਾ ਦੇਸ ਮੈ ਹਜਾਰਾ ਹੈਨ।**

**(ਹੁਕਮਨਾਮਾ-੪੮)**

**— ਏਤਨੀ ਦੂਰ ਆ ਕੇ ਆਪਣੇ ਸਿੰਘ ਬਿਨਾ ਮਿਲੇ ਚਲੇ ਜਾਂਦੇ ਹੈ ਤਾ ਸਾਨੂ ਬੜਾ ਅਫਸੋਸ ਹੁੰਦਾ ਹੈ ਏਸ ਬਾਤ ਦਾ। (ਹੁਕਮਨਾਮਾ-੫੪)**

**— ਜਦ ਸਿੰਘ ਏਨੀ ਦੂਰ, ਏਨਾ ਖਰਚ ਕਰਕੇ ਆਉਂਦੇ ਹੈਨ ਅਰੁ ਏਥੇ ਸਾਡੇ ਪਾਸ ਢੁਕਣੇ ਨਹੀ ਮਿਲਦੇ ਤਾ ਜੇਹੜਾ ਮੇਰੇ ਸਰੀਰ ਨੂ ਦੁਖ ਹੁੰਦਾ ਹੈ ਏਨਾ ਦੇ ਸਰੀਰ ਨੂ ਦੇਖਕੇ, ਸੋ ਮੈ ਆਖ ਨਹੀ ਸਕਦਾ।**

**(ਹੁਕਮਨਾਮਾ-੫੬)**

ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਸਦਾਵਰਤ ਚਲਾਇਆ ਹੋਇਆ ਸੀ ਜਿੱਥੇ ਚੌਵੀ ਘੰਟੇ ਹਰ ਕਿਸੇ ਨੂੰ ਪ੍ਰਸਾਦ ਪਾਣੀ ਮਿਲਦਾ ਸੀ। ਕਦੀ ਕੋਈ ਭੁੱਖਾ ਨਹੀਂ ਸੀ ਜਾ ਸਕਦਾ। ਪਰ ਰੰਗੂਨ ਵਿੱਚ ਐਸੀ ਲਾਚਾਰੀ ਸੀ ਕਿ ਸਿੰਘਾਂ ਨੂੰ ਪ੍ਰਸਾਦਿ ਛਕਾਉਣਾ ਤਾਂ ਕਿਤੇ ਰਿਹਾ, ਮਿਲਨਾ ਅਤੇ ਬਚਨ ਬਿਲਾਸ ਕਰਨੇ ਵੀ ਔਖੇ ਹੋ ਗਏ। ਪ੍ਰਦੇਸੀ ਪ੍ਰੀਤਮ ਦੇ ਦਿਲ ਦੀ ਅਵਸਥਾ ਨੂੰ ਅਗਰ ਕੋਈ ਸਮਝਣਾ ਚਾਹੁਣ ਤਾਂ ਹੁਕਮਨਾਮਿਆਂ ਵਿੱਚ ਲਿਖੇ ਇਹਨਾਂ ਬਚਨਾਂ ਤੋਂ ਚੰਗੀ ਤਰ੍ਹਾਂ ਸਮਝ ਸਕਦੇ ਹਨ :-

**— ਤੁਸੀ ਤਾ ਆਪਣੇ ਸਰੀਰ ਹੋ, ਕੋਈ ਪੰਜਾਬੀ ਆਵੇ**

ਤਾ ਉਸ ਦੀ ਅਛੀ ਤਰਾ ਸੇਵਾ ਟਹਿਲ ਕਰੀਏ।

(ਹੁਕਮਨਾਮਾ-੬)

— ਹੋਰ ਭਾਈ ਜੇ ਏ ਮਲੇਛ ਮਿਲਣ ਦੇਣ ਤਾ ਬਚਨ ਬਲਾਸ ਤਾ ਐਤਨੇ ਕਰੀਏ ਤੇ ਸੁਣੀਏ ਰਾਤ ਦਿਨੇ ਵੇਗਿਣਤ, ਪਰ ਜੀ ਪਰਮੇਸਰ ਦੀ ਮਰਜੀ ਐਸੀ ਈ ਹੈ।...ਜੇ ਮੇਲਾ ਹੋਵੇ ਤਾ ਅਛੇ ਪ੍ਰਸਾਦਿ ਛਕਾਈਏ। (ਹੁਕਮਨਾਮਾ-੯)

— ਜੇ ਅੰਦਰ ਔਣ ਦੇਣ ਤਾ ਸੇਵਾ ਟਹਿਲ ਕਰੀਏ, ਪ੍ਰਸਾਦਿ ਚੰਗੇ ਛਕਾਈਏ ਸੰਗਤ ਕੋ। ਪਦਾਰਥ ਬਹੁਤ ਹੈ। ਖੰਡ ਘੇਓ ਸਭੋ ਕੁਛ ਬਥੇਰਾ ਹੈ ਪਰ ਸੰਗਤ ਕਾ ਦਰਸਨ ਕਰਕੇ ਤ੍ਰਿਪਤ ਨਹੀ ਹੁੰਦੀ ਚਿਤ ਕੋ। ਦਰਸਨ ਹੁੰਦਾ ਹੈ ਤਾ ਚਮਤਕਾਰੇ ਮਾਤ੍ਰ ਹੁੰਦਾ ਹੈ। (ਹੁਕਮਨਾਮਾ-੪੧)

**ਹੁਕਮਨਾਮਿਆਂ ਦਾ ਮਹੱਤਵ**- ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲਿਖੇ ਹੋਏ ਰਹਿਤਨਾਮੇ ਅਤੇ ਹੁਕਮਨਾਮੇ ਕੇਵਲ ਆਦੇਸ਼ ਪੱਤਰ ਅਥਵਾ ਸਤਿਗੁਰੂ ਅਤੇ ਸਿੱਖਾਂ ਵਿਚਕਾਰ ਮਹਿਜ਼ ਖ਼ਤ-ਪੱਤਰ ਹੀ ਨਹੀਂ ਹਨ ਸਗੋਂ ਮਹੱਤਵਪੂਰਨ ਦਸਤਾਵੇਜ਼ ਵੀ ਹਨ ਜਿਨ੍ਹਾਂ ਦਾ ਰਾਜਨੀਤਿਕ, ਸਮਾਜਿਕ, ਧਾਰਮਿਕ, ਅਤੇ ਸਾਹਿਤਕ ਮਹੱਤਵ ਬਹੁਤ ਜ਼ਿਆਦਾ ਹੈ। ਅਗਰ ਇਹਨਾਂ ਹੁਕਮਨਾਮਿਆਂ ਦਾ ਨਿਰਪੱਖ ਹੋ ਕੇ ਅਤੇ ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਦੇ ਵਾਤਾਵਰਨ ਨੂੰ ਧਿਆਨ ਵਿੱਚ ਰੱਖਕੇ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਬਹੁਤ ਹੀ ਹੈਰਾਨੀਜਨਕ ਹਾਲਾਤ ਸਾਹਮਣੇ ਆਉਣਗੇ। ਉਪ-ਰੋਕਤ ਤੱਥਾਂ ਬਾਰੇ ਸੰਖ਼ੇਪ ਵਿੱਚ ਅਸੀ ਏਥੇ ਵਿਚਾਰ ਕਰਾਂਗੇ।

**ਰਾਜਨੀਤਿਕ ਮਹੱਤਵ-** ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ਾਂ ਨੇ ਨਿਰਵਾਸਤ ਹੀ ਰਾਜਨੀਤਿਕ ਕਾਰਨਾਂ ਕਰਕੇ ਕੀਤਾ ਸੀ ਅਤੇ ਸਤਿਗੁਰੂ ਜੀ ਦਾ ਪੰਜਾਬ ਵਿੱਚ ਰਹਿੰਦੇ ਸਿੰਘਾਂ ਨਾਲ ਸੰਪਰਕ ਸੂਤਰ ਖ਼ਤਮ ਕਰਨ ਖ਼ਾਤਰ ਹੀ ਸਾਰਾ ਜ਼ੋਰ ਲਗਾਇਆ ਸੀ ਕਿ ਨਾ ਤਾਂ ਕੋਈ ਉਹਨਾਂ ਨੂੰ ਮਿਲ ਸਕੇ ਅਤੇ ਨਾ ਹੀ ਕੋਈ ਖ਼ਤ-ਪੱਤਰ ਲੈ ਦੇ ਸਕੇ। ਇਸ ਬਾਰੇ ਪਿੱਛੇ ਚਰਚਾ ਹੋ ਚੁੱਕੀ ਹੈ।

ਸਤਿਗੁਰੂ ਜੀ ਦੇ ਹੁਕਮਨਾਮਿਆਂ ਵਿੱਚ ਅੰਗਰੇਜ਼ਾਂ ਵਿਰੁੱਧ ਲਗਾਤਾਰ ਚੱਲ ਰਹੀ ਵਿਚਾਰਧਾਰਾ ਦੇ ਦਰਸ਼ਨ ਹੁੰਦੇ ਹਨ। ਨਾਮਧਾਰੀਆਂ ਨੂੰ ਅੰਗਰੇਜ਼ਾਂ ਦੀ ਨੌਕਰੀ ਨਾ ਕਰਨ, ਰੂਸ ਦੇ ਕਾਬੁਲ ਵੱਲ ਵਧਣ ਬਾਰੇ ਹਾਲਾਤਾਂ ਦੀ ਲਗਾਤਾਰ ਜਾਣਕਾਰੀ ਲੈਂਦੇ ਰਹਿਣਾ, ਪੰਜਾਬ ਦੇ ਹਾਲਾਤ, ੧੯੩੪ ਬਿਕਰਮੀ ਦੇ ਹਾਲਾਤਾਂ (ਇਹਨਾਂ ਦਿਨਾਂ ਵਿੱਚ ਰੂਸ-ਟਰਕੀ ਲੜਾਈ ਅਤੇ ਅੰਗਰੇਜ਼ਾਂ ਨਾਲ ਰੂਸ ਦੀ ਬਰਲਨ ਕਾਂਗ੍ਰਸ ਕਰਕੇ ਵਧੇ ਤਨਾਵ ਸ਼ਾਮਲ ਸਨ), ਚੌਧੇ (੧੯੧੪ ਬਿਕਰਮੀ/੧੮੫੭ਈ.) ਦੇ ਗ਼ਦਰ ਵਰਗੇ ਹਾਲਾਤ, ਅੰਗਰੇਜ਼ੀ ਸਾਮਰਾਜ ਵਿਰੁੱਧ ਭਵਿੱਖਤ ਵਾਕ ਆਦਿ ਮਿਲਦੇ ਹਨ। ਇਸੇ ਤਰ੍ਹਾਂ ਸਤਿਗੁਰੂ ਜੀ ਨੇ ਰੂਸ ਬਾਰੇ ਜਾਣਕਾਰੀ ਕਰਨ ਲਈ ਕੋਡ ਨਾ 'ਸਰੂਪ ਸਿੰਘ' ਅਤੇ ਅੰਗਰੇਜ਼ਾਂ ਲਈ 'ਬਿਲਾ ਸਿੰਘ' ਲਿਖਿਆ ਸੀ। ਨਮੂਨੇ ਦੇ ਤੌਰ ਤੇ ਕੁਝ ਲਾਈਨਾਂ ਪੇਸ਼ ਹਨ :-

— **ਹੋਰ ਤੁਸੀ ਹੁਣੇ ਛੇਤੀ ਸਿੰਘ ਨ ਭੇਜਿਓ। ਕੁਛ ਸਰੂਪ ਸਿੰਘ ਦਾ ਮੇਲ ਦੇਖਕੇ ਆਵੇ।**

**(ਹੁਕਮਨਾਮਾ-੧੧)**

— ਸਰੂਪ ਸਿੰਘ ਪੰਜਾਬ ਮੈ ਆਵੇ ਤਦ ਲਿਖਣਾ। ਗੁਰੂ ਜੀ ਦਾ ਬਚਨ ਹੈ ਜਦ ਮਾਝੇ ਵਿਚ ਸਰੂਪ ਸਿੰਘ ਆਵੇ ਫੇਰ ਡੇਰ ਨਹੀ ਲਿਖੀ ਹੈ।

(ਹੁਕਮਨਾਮਾ-੨੪)

— ਰੂਸਾ ਕੇ ਆਏ ਤੇ ਆਵਾਗੇ। (ਹੁਕਮਨਾਮਾ-੨੭)

— ਅਰੁ ਇਕੁ ਹੋਰੁ ਬਾਰਤਾ ਕਰੀ ਜਰੂਰਿ, ਜੋ ਏਥੋ ਸਿਆਮ ਸਿੰਘ ਤਖਾਣ ਗਿਆ ਹੈ ਉਹ ਅਬ੍ਰਸਰ ਦਾ ਹੈ। ਓਹ ਆਖ ਗਿਆ ਹੈ ਜਾਦਾ ਹੋਆ ਜੋ ਮੈ ਜਲਦੀ ਆਇ ਜਾਮਾਗਾ ਰੰਗੂਨ ਕੋ। ਤਾ ਤੂ ਓਸਦੇ ਪਾਸ ਸਾਰਾ ਹਵਾਲੁ ਦੇਈ ਲਿਖਕੇ ਸਰੂਪ ਸਿੰਘ ਦਾ ਤੇ ਬਿਲਾ ਸਿੰਘ ਦਾ ਜਰੂਰ।

(ਹੁਕਮਨਾਮਾ-੩੨)

— ਹੋਰ ਸਮਾ ਕੈਸਾ ਹੈ? ਕੀ ਭਾਉ ਅਨਾਜ ਬਿਕਦਾ ਹੈ? ਹੋਰੁ ਕੁਛ ਰੂਸ ਦੀ ਖਬਰ ਹੋਵੇ ਕੇ ਬੁਖਾਰੇ ਈ ਹੈ ਕੇ ਕਾਬਲ ਕੀ ਤਰਫ ਚਲਿਆ ਹੈ ਕਿ ਨਾਹੀ।

(ਹੁਕਮਨਾਮਾ-੩੮)

— ਉਹ ਜੋ ਅਰਦਾਸ ਤੁਸਾ ਨੂ ਦਿਖਾਈ ਥੀ ਮਾਲਵੇ, ਓਸ ਕੰਮ ਦੀ ਬੀ ਤਿਆਰੀ ਹੋਈ ਸੁਣਦੇ ਹਾ ਅਛੇ ਅਛੇ ਲੋਕਾ ਦੀ ਜਵਾਨੀ।

(ਹੁਕਮਨਾਮਾ-੪੭)

— ਹੋਰੁ ਅਗੇ ਦੇਸ ਦਾ ਹਵਾਲੁ ਸਾਨੂ ਲਿਖਕੇ ਦੇਓ, ਦੇਸ ਦਾ ਕੈਸਾ ਹਾਲ ਹੈ? ਕੀ ਭਾਉ ਅਨਾਜੁ ਹੈ ਅਰੁ ਪਛੌਰ ਬਲ ਕੀ ਹਾਲੁ ਹੈ? ਰੂਸ ਆਇ ਪਹੰਚਾ

**ਹੈ ਕਾਬੁਲ ਦੇਸ ਮੈ ਕਿ ਅਜੇ ਕਿਤੇ ਦੂਰ ਈ ਹੈ। ਜੈਸਾ ਹੈ ਤੈਸਾ ਹਵਾਲੁ ਲਿਖੋ। (ਹੁਕਮਨਾਮਾ-੪੮)**

ਏਥੇ ਇਹ ਗਲ਼ ਯਾਦ ਰੱਖਣ ਵਾਲੀ ਹੈ ਕਿ ਰੰਗੂਨ ਵਿੱਚ ਨਜ਼ਰਬੰਦੀ ਹੇਠ ਰਹਿੰਦੀਆਂ ਹੋਇਆਂ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਰੂਸ ਨਾਲ ਪੱਤਰਾਂ ਰਾਹੀਂ ਲਗਾਤਾਰ ਸੰਪਰਕ ਬਣਿਆ ਹੋਇਆ ਸੀ। ਬਾਬਾ ਗੁਰਚਰਨ ਸਿੰਘ, ਬਿਸ਼ਨ ਸਿੰਘ ਅਰੋੜਾ, ਭਗਵਾਨ ਸਿੰਘ ਅੜਬੰਗੀ, ਮਾਇਆ ਹਿੰਦੂ, ਸ਼ੰਕਰ ਰਾਏ ਆਦਿ ਸਰਗਰਮ ਹੋ ਕੇ ਅੰਗਰੇਜ਼ਾਂ ਵਿਰੁੱਧ ਕੰਮ ਕਰ ਰਹੇ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਵਿਰੁੱਧ ਸਿੱਖ ਸਰਦਾਰਾਂ, ਰਜਵਾੜਿਆਂ ਅਤੇ ਧਾਰਮਿਕ ਅਸਥਾਨਾਂ ਦੇ ਆਗੂਆਂ ਨੇ ਜਿਸ ਤਰ੍ਹਾਂ ਦਾ ਰਵੱਈਆ ਅਪਨਾਇਆ, ਉਸ ਬਾਰੇ ਵੀ ਹੁਕਮਨਾਮਿਆਂ ਵਿੱਚ ਜ਼ਿਕਰ ਮਿਲਦੇ ਹਨ। ਇੱਕ ਹੁਕਮਨਾਮੇ ਵਿੱਚ ਸਤਿਗੁਰੂ ਜੀ ਨੇ ਲਿਖਿਆ :- **ਐਸਾ ਪ੍ਰਮੇਸਰ ਦਾ ਭਾਣਾ ਵਰਤਿਆ ਰਾਜੇ, ਰਈਅਤਿ, ਭੇਖ, ਹੋਰ ਲੋਕ ਸਭੇ ਮਾਰ ਮਾਰ ਕਰਦੇ ਹੈ, ਅਰੁ ਬਹੁਤ ਨਿੰਦਾ ਸੁਣਦੇ ਹਾ ਹੋਇ ਰਹੀ ਹੈ।... ਅਗੇ ਆਪਨੇ ਖਾਲਸੇ ਵਿਚ ਤਾ ਏਹੁ ਵਰਤਾਰਾ ਵਰਤ ਗਿਆ ਅਜਕਲ ਦੇ ਸਮੇ ਮੈ। ਪਹਿਲਾ ਸਿਖਾ ਦੀ ਕਿਰਪਾ ਬੀਰ ਸਿੰਘ ਤੇ ਹੋਈ, ਫੇਰ ਮਹਾਰਾਜ ਸਿੰਘ ਤੇ ਹੋਈ। ਹੁਣ ਮੇਰੇ ਉਤੇ ਸਿਖਾ ਦੀ ਕਿਰਪਾ ਹੋਈ।**

**(ਹੁਕਮਨਾਮਾ-੭)**

ਉਨ੍ਹੀਵੀ ਸਦੀ ਦੇ ਦੂਸਰੇ ਅੱਧ ਵਿੱਚ ਕੇਵਲ ਨਾਮਧਾਰੀ ਸਮਾਜ ਹੀ ਸੀ ਜੋ ਸੰਗਠਤ ਰੂਪ ਵਿੱਚ ਅੰਗਰੇਜ਼ੀ ਸਾਮਰਾਜ ਵਿਰੁੱਧ ਜੱਦੋ-ਜ਼ਹਿਦ ਕਰ ਰਿਹਾ ਸੀ। ਸਿੱਖ ਸਰਦਾਰਾਂ ਅਤੇ

ਰਾਈਸਾਂ ਨੇ ਸਾਥ ਤਾਂ ਕੀ ਦੇਣਾ ਸੀ, ਸਗੋਂ ਅੰਗਰੇਜ਼ਾਂ ਨੂੰ ਕੂਕਾ ਅੰਦੋਲਨ ਬਾਰੇ ਗੁਪਤ ਜਾਣਕਾਰੀਆਂ ਪਹੁਚਾਉਂਦੇ ਰਹੇ। ਜਿੱਥੇ ਐਸੇ ਲੋਕਾਂ ਨੂੰ ਅੰਗਰੇਜ਼ਾਂ ਨੇ 'most loyal subject of Her Majesty' ਲਿਖਿਆ ਉੱਥੇ ਕੂਕਿਆਂ ਬਾਰੇ ੧੮੮੮ ਵਿੱਚ ਹੀ ਲਿਖ ਦਿੱਤਾ ਸੀ 'The truth is that it is not possible for a Kuka to be a loyal subject of the British Government.'

**ਸਮਾਜਿਕ ਮਹੱਤਵ-** ਸ੍ਰੀ ਸਤਿਗੁਰੂ ਜੀ ਨੇ ਪੰਜਾਬ ਵਿੱਚ ਰਹਿੰਦਿਆਂ ਹੋਇਆਂ ਰਾਜਨੀਤਕ ਪ੍ਰਚਾਰ ਕਰਨ ਦੇ ਨਾਲ ਨਾਲ ਉਸ ਸਮੇਂ ਸਮਾਜ ਵਿੱਚ ਆਈਆਂ ਸਮਾਜਿਕ ਕੁਰੀਤੀਆਂ ਨੂੰ ਵੀ ਦੂਰ ਕੀਤਾ। ਲੋਕਾਂ ਨੂੰ ਨਸ਼ਿਆਂ ਤੋਂ ਰਹਿਤ ਕੀਤਾ। ਚੋਰੀ ਠੱਗੀ ਕਰਨਾ, ਕੁੜੀਆਂ ਮਾਰਨਾ, ਵੇਚਣਾ ਅਥਵਾ ਵੱਟਾ ਕਰਨ ਤੋਂ ਹਟਾਕੇ ਚੰਗੇ ਪਾਸੇ ਵੱਲ ਪ੍ਰੇਰਤ ਕੀਤਾ। ਉਸ ਸਮੇਂ ਸਮਾਜ ਵਿੱਚ ਆਈਆਂ ਕੁਰੀਤੀਆਂ ਅਤੇ ਚਰਿਤ੍ਰਹੀਣਤਾ ਬਾਰੇ ਕਈ ਥਾਈ ਸਤਿਗੁਰੂ ਜੀ ਨੇ ਹੁਕਮਨਾਮਿਆਂ ਵਿੱਚ ਜ਼ਿਕਰ ਕੀਤਾ ਹੈ। ਕੇਵਲ ਵੰਨਗੀ ਦੇ ਤੌਰ ਤੇ ਦੋ ਪ੍ਰਮਾਣ :-

— **ਰੰਨ ਮੁੰਡੇ ਤੇ ਬਚਕੇ ਰਹਣਾ ਅਛੀ ਤਰਾ ਸੇ। ਰੰਨ ਮੁੰਡੇ ਨੇ ਬੁਰਾ ਹਾਲੁ ਕਰਿ ਦਿਤਾ ਅੰਬ੍ਰਸਰ ਜੀ ਮੈ ਲੋਕਾ ਦਾ। (ਹੁਕਮਨਾਮਾ-੪੫)**

— **ਸਿਖ ਤਾ ਪਟੇ ਗਏ ਕੁੜੀਆ ਦੇ ਮਾਰਨੇ ਤੇ...। (ਹੁਕਮਨਾਮਾ-੫੨)**

ਨਵੀ ਸਮਾਜਿਕ ਵਿਆਹਾਂ ਦੀ ਰੀਤੀ 'ਅਨੰਦ ਮਰਿਯਾਦਾ' ਸ਼ੁਰੂ ਕੀਤੀ, ਵਿਧਵਾ ਵਿਆਹ ਨੂੰ ਉਤਸ਼ਾਹਿਤ ਕੀਤਾ ਅਤੇ ਮਾਈਆਂ

ਬੀਬੀਆਂ ਨੂੰ ਵੀ ਮਰਦਾਂ ਦੇ ਬਰਾਬਰ ਸਮਾਜ ਵਿੱਚ ਖੜਿਆਂ ਕੀਤਾ।

ਰੰਗੂਨ ਵਿੱਚ ਨਜ਼ਰਬੰਦੀ ਦੌਰਾਨ ਸਤਿਗੁਰੂ ਰਾਮ ਸਿੰਘ ਜੀ ਹੁਕਮਨਾਮਿਆਂ ਵਿੱਚ ਬਾਰ ਬਾਰ ਲਿਖਕੇ ਸਮਾਜ ਨੂੰ ਉਪਰੋਕਤ ਕੁਰੀਤੀਆਂ ਤੋਂ ਦੂਰ ਰਹਿਣ ਦੀ ਹਿਦਾਇਤ ਕਰਦੇ ਰਹਿੰਦੇ ਸਨ। ਇਸ ਤਰ੍ਹਾਂ ਇਹ ਹੁਕਮਨਾਮੇ ਸਮਾਜਿਕ ਸੁਧਾਰਾਂ ਬਾਰੇ ਵਿਸ਼ੇਸ਼ ਦਸਤਾਵੇਜ਼ ਵੀ ਹਨ। ਸਮਾਜ ਨੂੰ ਸਤਿਜੁਗੀ ਸਰੂਪ ਦੇਣ ਲਈ ਜੋ ਰਹਿਤਨਾਮਾ ੧੮੬੩ ਈ. ਵਿੱਚ ਸਤਿਗੁਰੂ ਜੀ ਨੇ ਸੰਗਤਾਂ ਨੂੰ ਲਿਖਿਆ ਸੀ, ਰੰਗੂਨ ਤੋਂ ਵੀ ਉਸੇ ਤਰ੍ਹਾਂ ਦਾ ਵਾਤਾਵਰਨ ਸਮਾਜ ਵਿੱਚ ਬਣਾਈ ਰੱਖਣ ਲਈ ਤਾਕੀਦ ਕਰਦੇ ਰਹੇ। ਅਨਪੜ੍ਹਤਾ ਨੂੰ ਦੂਰ ਕਰਨ ਲਈ ਬੱਚਿਆਂ, ਬੀਬੀਆਂ, ਮਾਈਆਂ ਸਭ ਨੂੰ ਗੁਰਮੁਖੀ ਅੱਖਰ ਪੜ੍ਹਨ ਸਿੱਖਣ ਦਾ ਬਾਰ ਬਾਰ ਹੁਕਮ ਕੀਤਾ ਗਿਆ।

ਸਮਾਜ ਵਿੱਚ ਇਸਤ੍ਰੀਆਂ ਦੇ ਦਰਜੇ ਨੂੰ ਉੱਚਾ ਚੁੱਕਣ ਅਤੇ ਉਹਨਾਂ ਨੂੰ ਹੋਰ ਵੀ ਆਦਰ ਸਤਿਕਾਰ ਦੇਣ ਦਾ ਕੰਮ ਸ੍ਰੀ ਸਤਿਗੁਰੂ ਜੀ ਨੇ ਪੰਜਾਬ ਵਿੱਚ ਜੋ ਕੀਤਾ ਸੀ, ਉਸ ਬਾਰੇ ਵੀ ਬਾਰ ਬਾਰ ਹੁਕਮਨਾਮਿਆਂ ਵਿੱਚ ਤਾਕੀਦ ਕੀਤੀ ਹੈ। ਲੜਕੀਆਂ ਨੂੰ ਜੰਮਦਿਆਂ ਮਾਰ ਦੇਣਾ, ਬੱਟਾ ਕਰਨ, ਦਮ ਲੈਣ ਆਦਿ ਬੁਰਾਈਆਂ ਤੋਂ ਜ਼ੋਰ ਦੇਕੇ ਦੂਰ ਰਹਿਣ ਦਾ ਹੁਕਮ ਕੀਤਾ।

— **ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀ ਲੈਣਾ, ਬਟਾ ਨਹੀ ਕਰਨਾ। (ਰਹਿਤਨਾਮਾ)**

— **ਜੋ ਕੁੜੀ ਮਾਰੇ ਕੇ ਤਾ ਬੇਚੇ ਕੇ ਤਾ ਬਟਾ ਕਰੇ ਅਰ ਜੇਕਰ ਅਛੀ ਤਰਾ ਮਲੂਮੀ ਹੋਏ ਜਾਵੇ ਤਾ ਓਸਦੇ**

ਨਾਲ ਨਹੀ ਬਰਤਣਾ, ਨਾ ਓਸ ਨੂ ਸੰਗਤ ਮੈ ਬੜਨ ਦੇਣਾ। (ਹੁਕਮਨਾਮਾ-੪)

— ਹੋਰ ਲਟਕੀ ਨਾ ਕਿਸੇ ਮਾਰਨੀ, ਨਾ ਕਿਸੇ ਵਟਾ ਕਰਨਾ, ਨਾ ਲਟਕੀ ਦੇ ਦਮ ਲੈਣੇ। ਜੇਹੜਾ ਲਟਕੀ ਮਾਰੇ, ਬੇਚੇ, ਵਟਾ ਕਰੇ ਉਸਦੇ ਹੱਥ ਦਾ, ਘਰ ਦਾ ਅੰਨ ਪਾਣੀ ਨਹੀ ਬਰਤਨਾ। ਉਸਨੂ ਸੰਗਤ ਬਿਚ ਨਹੀ ਬੜਨ ਦੇਣਾ। (ਹੁਕਮਨਾਮਾ-੨੦)

— ਹੋਰੁ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆ ਮੈ ਬਹੁਤ ਈ ਗੁਣ ਹੈਨ, ਅਨੇਕ ਤਰਾ ਦੇ ਸੁਖ ਦਿੰਦੀਆ ਹੈਨ। ਇਸਤਰੀਆਂ, ਗਿਣੇ ਨਹੀ ਜਾਦੇ ਮੇਰੇ ਪਾਸ ਤੇ। ਕੁੜੀ ਦਾ ਮਾਰਨਾ ਗਊ ਤੇ ਬੀ ਬਡਾ ਪਾਪ ਹੈ, ਅਰੁ ਬਟਾ ਕਰਨੇ ਤੇ, ਦੰਮ ਲੈਣੇ ਤੇ ਕੁੜੀ ਕੋ ਬਰ ਅਛਾ ਨਹੀ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕੁ ਨਹੀ ਰਹਿਦਾ। ਕੁੜੀ ਬਹੁਤੁ ਦੁਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਦੀ ਹੈ। ਬਹੁਤੇ ਥਾਈ ਖਰਾਬੁ ਹੁੰਦੀ ਰਹਿੰਦੀ ਹੈ। ਏਹੁ ਸਾਰੇ ਪਾਪ ਮਾਪਿਆ ਕੋ ਲਗਦਾ ਹੈ।

(ਹੁਕਮਨਾਮਾ-੨੯)

— ਇਕ ਹੋਰੁ ਬੀ ਬਾਤ ਸਭਨਾ ਨੂ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ ਨਾ ਬੇਚੇ, ਨਾ ਬਟਾ ਕਰੇ।

**ਜੋ ਏਹੁ ਬਾਤ ਨਾ ਮੰਨੇ ਤਾ ਓਸਨੂ ਸੰਗਤ ਮੈ ਨਾ ਬੜਨ ਦੇਣਾ। ਜੇ ਨਾ ਮੰਨੇ ਤਾ ਆਖਣਾ ਫੇਰ ਨਾ ਆਈ। ਨਾ ਹਟੇ, ਜੁਤੀਆ ਮਾਰਕੇ ਕਢ ਦੇਣਾ, ਕੁਛ ਕਰਦਾ ਫਿਰੇ। (ਹੁਕਮਨਾਮਾ-੫੨)**

**ਕ੍ਰਾਂਤੀਕਾਰੀ ਕਦਮ-** ਉਸ ਸਮੇਂ ਸਮਾਜ ਵਿੱਚ ਛੋਟੀ ਉਮਰੇ ਹੀ ਲੜਕੇ ਲੜਕੀਆਂ ਦੇ ਵਿਆਹ ਕਰ ਦਿੱਤੇ ਜਾਂਦੇ ਸਨ ਜੋ ਅੱਗੇ ਚੱਲਕੇ ਅਨੇਕਾਂ ਬੁਰਾਈਆਂ ਦੇ ਕਾਰਨ ਬਣਦੇ ਸਨ। ਕਿਉਂਕਿ ਸਾਰੇ ਸਮਾਜ ਵਿੱਚ ਇਹੀ ਰੀਤੀ ਚੱਲਦੀ ਸੀ, ਇਸ ਲਈ ਛੋਟੀ ਉਮਰ ਦੇ ਵਿਆਹਾਂ ਨੂੰ ਕੋਈ ਵੀ ਬੁਰਾ ਨਹੀਂ ਸੀ ਸਮਝਦਾ। ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀਆਂ ਦੀ ਸਮਾਜਿਕ ਦਸ਼ਾ ਨੂੰ ਸੁਧਾਰਨ ਅਤੇ ਉੱਚੀਆਂ ਚੁੱਕਣ ਲਈ ਜੋ ਅਨੇਕਾਂ ਜਤਨ ਕੀਤੇ ਸਨ ਉਹਨਾਂ ਚੋ ਇੱਕ ਸੀ ਲੜਕੀਆਂ ਅਤੇ ਲੜਕਿਆਂ ਦੇ ਵਿਆਹਾਂ ਦੀ ਉਮਰ ਵਧਾਉਣੀ।

੧੮੬੩ ਈ. ਵਿੱਚ ਸੰਗਤਾਂ ਦੇ ਨਾਂ ਲਿਖੇ ਰਹਿਤਨਾਮੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਪੰਦਰਾਂ ਸੋਲਾਂ ਸਾਲਾਂ ਤੋਂ ਘੱਟ ਉਮਰ ਦੀ ਲੜਕੀ ਦਾ ਵਿਆਹ ਨਾ ਕਰਨ ਦਾ ਹੁਕਮ ਕੀਤਾ ਸੀ। '**ਸਾਰੇ ਬਹੀਰ ਨੂ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾ ਸੋਲਾ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ।**' ਰੰਗੂਨ ਤੋਂ ਭੇਜੇ ਹੁਕਮਨਾਮਿਆਂ ਵਿੱਚ ਸਤਿਗੁਰੂ ਜੀ ਨੇ ਵਿਆਹ ਯੋਗ ਉਮਰ ਹੋਰ ਵਧਾਕੇ ਲੜਕੀਆਂ ਦੀ ਅਠ੍ਹਾਰਾਂ ਸਾਲ ਅਤੇ ਲੜਕਿਆਂ ਦੀ ਵੀਹ ਸਾਲ ਕਰ ਦਿੱਤੀ। ਨਿਸਚੇ ਹੀ ਇਹ ਸਮਾਜ ਸੁਧਾਰ ਦਾ ਮਹਾਨ ਕੰਮ ਸੀ। ਆਮ ਲੋਕ ਤਾਂ ਐਸੀ ਗਲ਼ ਕੀ ਸੋਚਦੇ, ਸਰਕਾਰੀ ਕਾਨੂੰਨ ਵਿੱਚ ਵੀ ਉਸ

ਸਮੇਂ ੧੦ ਸਾਲ ਦੀ ਲੜਕੀ ਦੀ ਸ਼ਾਦੀ ਕੀਤੇ ਜਾਣ ਦੀ ਵਿਵਸਥਾ ਸੀ।

ਪਾਠਕਾਂ ਦੀ ਜਾਣਕਾਰੀ ਲਈ ਮੈਂ ਏਥੇ ਇਹ ਦੱਸ ਦੇਣਾ ਜ਼ਰੂਰੀ ਸਮਝਦਾ ਹਾਂ ਕਿ ੧੮੬੦ ਈ. ਵਿੱਚ ਅੰਗਰੇਜ਼ ਸਰਕਾਰ ਵੱਲੋਂ ਪਾਸ ਕੀਤੇ ਗਏ ਕਾਨੂੰਨ ਵਿੱਚ ਲੜਕੀਆਂ ਦੀ ਵਿਆਹ ਯੋਗ ਉਮਰ ੧੦ ਸਾਲ ਮੰਨੀ ਗਈ ਸੀ। ੧੮੯੧ ਈ. ਵਿੱਚ ਲੜਕੀਆਂ ਦੇ ਵਿਆਹ ਲਈ ੧੩ ਸਾਲ ਦੀ ਉਮਰ ਕਾਨੂੰਨੀ ਤੌਰ ਤੇ ਜ਼ਰੂਰੀ ਹੋ ਗਈ। ੧੯੩੧ ਈ. ਵਿੱਚ ਬੜੀ ਸੋਚ ਵਿਚਾਰ ਕੇ 'ਸ਼ਾਰਦਾ ਐਕਟ' ਬਣਿਆ। ਇਸ ਐਕਟ ਅਨੁਸਾਰ ੧੪ ਸਾਲ ਦੀ ਲੜਕੀ ਅਤੇ ੧੮ ਸਾਲ ਦੇ ਲੜਕੇ ਵਿਆਹ ਲਈ ਯੋਗ ਉਮਰ ਦੇ ਮੰਨੇ ਗਏ। ਸੁਤੰਤਰ ਹੋਣ ਉਪਰੰਤ ਭਾਰਤ ਸਰਕਾਰ ਨੇ ੧੯੪੯ ਈ. ਵਿੱਚ ਸ਼ਾਰਦਾ ਐਕਟ ਵਿੱਚ ਸੁਧਾਰ ਕਰਕੇ ਲੜਕੀਆਂ ਅਤੇ ਲੜਕਿਆਂ ਦੀ ਵਿਆਹ ਯੋਗ ਉਮਰ ੧੫ ਸਾਲ ਅਤੇ ੧੮ ਸਾਲ ਕਰ ਦਿੱਤੀ। ੧੯੭੮ ਈ. ਵਿੱਚ ਇੱਕ ਹੋਰ ਸੁਧਾਰ ਕੀਤਾ ਗਿਆ ਇਸ ਐਕਟ ਵਿੱਚ, ਅਤੇ ਇਸ ਅਨੁਸਾਰ ਵਿਆਹ ਸਮੇ ਘੱਟ ਤੋਂ ਘੱਟ ਲੜਕੀ ਦੀ ਉਮਰ ੧੮ ਸਾਲ ਅਤੇ ਲੜਕੇ ਦੀ ਉਮਰ ੨੧ ਸਾਲ ਹੋਣੀ ਜ਼ਰੂਰੀ ਕਰ ਦਿੱਤੀ ਗਈ। ਹੁਣ ਵੀ ਇਹੋ ਹੀ ਨਿਯਮ ਲਾਗੂ ਹੈ।

ਪਰ ਸ੍ਰੀ ਸਤਿਗੁਰੂ ਜੀ ਨੇ ਹੁਕਮਨਾਮਿਆਂ ਵਿੱਚ ਲਿਖਿਆ ਸੀ :-

— **ਗੁਰੂ ਜੀ ਦਾ ਬੀ ਏਹੋ ਹੁਕਮੁ ਹੈ ਜੋ ਅਠਾਰਾ ਬਰਸਾ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾ**

**ਬਿਆਹੁ ਕਰਨਾ, ਉਰੇ ਨਹੀ ਕਰਨਾ।**

**(ਹੁਕਮਨਾਮਾ-੨੩)**

**— ਹੁਣ ਇਉ ਕਰੋ, ਅਠਾਰਾ ਬਰਸ ਦੀ ਲੜਕੀ ਦਾ ਅਨੰਦ ਪੜੌਣਾ ਘਟ ਨਹੀ ਪੜੌਣਾ, ਛੋਟੀ ਹੈ।**

**(ਹੁਕਮਨਾਮਾ-੪੪)**

ਉਪਰੋਕਤ ਸਾਰੇ ਤੱਥਾਂ ਵੱਲ ਧਿਆਨ ਦੇਣ ਅਤੇ ਵਿਚਾਰ ਕਰਨ ਤੇ ਪਤਾ ਲੱਗਤਾ ਹੈ ਕਿ ਜੋ ਕੰਮ ਸਰਕਾਰੀ ਕਾਨੂੰਨਾਂ ਅਨੁਸਾਰ ੧੯੭੮ ਈ. ਵਿੱਚ ਕੀਤਾ ਗਿਆ, ਉਹ ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਸਦੀ ਪਹਿਲਾਂ ਹੀ ਕਰ ਦਿੱਤਾ ਹੋਇਆ ਸੀ। ਇਹ ਕਿੰਨ੍ਹੀ ਮਹੱਤਵਪੂਰਨ ਗਲ਼ ਹੈ। ਇਸ ਦਾ ਵੱਧ ਤੋਂ ਵੱਧ ਪ੍ਰਚਾਰ ਕੀਤਾ ਜਾਣਾ ਚਾਹੀਦਾ ਹੈ। ਉਪਰੋਕਤ ਤੱਥ ਦੂਸਰੇ ਸਮਾਜਾਂ ਦੇ ਲੋਕਾਂ ਨੂੰ ਵੀ ਦੱਸੇ ਜਾਣੇ ਚਾਹੀਦੇ ਹਨ। ਇਸ ਤਰ੍ਹਾਂ ਇਹਨਾਂ ਹੁਕਮਨਾਮਿਆਂ ਦਾ ਸਮਾਜਿਕ ਤੌਰ ਤੇ ਵੀ ਵਿਸ਼ੇਸ਼ ਮਹੱਤਵ ਹੈ।

**ਧਾਰਮਿਕ ਮਹੱਤਵ–** ਖ਼ਾਲਸਾ ਰਾਜ ਸਮੇਂ ਸਿੱਖਾਂ ਦੇ ਚਰਿਤ੍ਰ ਵਿੱਚ ਬੜੀ ਗਿਰਾਵਟ ਆ ਗਈ ਸੀ। ਉਹ ਆਪਣੇ ਪੂਰਵ ਸਤਿਗੁਰੂਆਂ ਦੇ ਉਪਦੇਸ਼ਾਂ ਨੂੰ ਵਿਸਾਰ ਕੇ ਭੈੜੇ ਕੰਮਾ ਵੱਲ ਰੁਚਿਤ ਹੋ ਗਏ ਸਨ। ਬਾਣੀ ਪੜਨੀ, ਸਿਮਰਨ ਕਰਨਾ, ਪਾਠਾਂ ਦੇ ਭੋਗ ਪਾਉਣੇ ਆਦਿ ਵਿੱਸਰ ਗਏ ਹੋਏ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਈ ਨੂੰ ਪ੍ਰੇਰਕੇ ਮੁੜ ਗੁਰਸਿੱਖੀ ਆਦਰਸ਼ਾਂ ਅਤੇ ਮਰਿਯਾਦਾਵਾਂ ਵੱਲ ਮੋੜਿਆ। ਲੋਕ ਵੱਡੀ ਗਿਣਤੀ ਵਿੱਚ ਭੈੜੇ ਕੰਮਾਂ ਦਾ ਤਿਆਗ ਕਰ ਸਤਿਜੁਗੀ ਜੀਵਨ ਜੀਉਣ ਲੱਗ ਪਏ।

ਰੰਗੂਨ ਤੋਂ ਲਿਖੇ ਹੁਕਮਨਾਮਿਆਂ ਵਿੱਚ ਸਿੱਖਾਂ ਨੂੰ ਨਾਮ-ਸਿਮਰਨ ਕਰਨ, ਬਾਣੀ ਪੜਨ, ਪਾਠ ਕਰਨ ਅਤੇ ਭੋਗ ਪੁਆਉਣ ਅਤੇ ਜਪੁ, ਜਾਪੁ, ਰਹਿਰਾਸ, ਸੁਖਮਨੀ, ਆਸਾ ਦੀ ਵਾਰ, ਆਰਤੀ ਸੋਹਿਲਾ ਇਹਨਾਂ ਬਾਣੀਆਂ ਨੂੰ ਰੋਜ਼ ਪੜ੍ਹਨ ਦੀ ਤਾਕੀਦ ਕੀਤੀ ਗਈ ਹੈ। ਇਹਨਾਂ ਹੁਕਮਨਾਮਿਆਂ ਵਿੱਚ ਸੁਾਸ-ਸੁਾਸ ਨਾਮ ਜਪਣ, ਸਵੇਰੇ ਝਲਾਂਗੇ ਉੱਠਕੇ ਸਕੇਸ਼ ਇਸ਼ਨਾਨ ਕਰ ਬਾਣੀਆਂ ਪੜ੍ਹਨ, ਗੁਰਉਪਦੇਸ਼ਾਂ ਉੱਤੇ ਚੱਲਣ ਅਤੇ ਮਾੜੇ ਕਰਮਾਂ ਤੋਂ ਪ੍ਰਹੇਜ਼ ਕਰਨ ਬਾਰੇ ਵੀ ਬਾਰ ਬਾਰ ਕਿਹਾ ਗਿਆ ਹੈ।

— **ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੂਖ ਕਿਆ ਸਭੀ ਦੂਖ ਮਿਟ ਜਾਵਨਗੇ, ਸਤਿ ਕਰ ਮੰਨਣਾ।**
**(ਹੁਕਮਨਾਮਾ-੩)**

— **ਸੋ ਭਾਈ ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ, ਬੁਢੇ ਬਾਲੇ ਨੇ। ਜੋ ਬਾਣੀ ਪੜੇਗਾ ਅਰ ਭਜਨ ਕਰੇਗਾ, ਸੋ ਉਸਕੇ ਵਾਸਤੇ ਸਭ ਸੁਖ ਹੋਨਗੇ। ਰਿਜਕ ਦੇ ਬਿਚ ਬੀ ਬਰਕਤ ਹੋਊਗੀ। ਸਰੀਰ ਬੀ ਅਰੋਗ ਰਹੇਗਾ। ਹਰਿ ਤਰਾ ਸੇ ਉਸ ਸਰੀਰ ਦੀ ਗੁਰੂ ਰਛਿਆ ਕਰੇਗਾ, ਸਤਿ ਕਰਕੇ ਮੰਨਣਾ। (ਹੁਕਮਨਾਮਾ-੩)**

— **ਬਾਣੀ ਕੰਠ ਕਰਨੀ ਅਰੁ ਗ੍ਰੰਥ ਸਾਹਿਬ ਦਾ ਭੋਗ ਪਾਉਣਾ, ਜਥਾ ਸਕਤਿ ਪ੍ਰਸਾਦਿ ਕਰਨਾ। ਏਸ ਰੀਤ ਦੇ ਵਿਚ ਜੋ ਚਲੇਗਾ, ਭਾਈ ਖਾਲਸਾ ਜੀ, ਓਸਨੂ**

ਦੁਖ ਬੀ ਨ ਹੋਊਗਾ। ਸੈ ਉਪਾਧਾ ਓਸਦੇ ਸਿਰੋ ਟਲ ਜਾਣਗੀਆ। ਇਹੁ ਬਚਨ ਮੇਰੇ ਜਰੂਰ ਮੰਨਣੇ। ਏਹੁ ਨਵੇ ਥੜੇ ਦਾ ਕੰਮ ਹੈ।

(ਹੁਕਮਨਾਮਾ-੧੦)

— ਸਭਨੂ ਬਾਣੀ ਕੰਠ ਕਰਨ ਦਾ ਹੁਕਮ ਸੁਣਾਈ। ਜੇ ਪੁਜ ਆਉਣ ਤਾ ਪੰਜ ਗ੍ਰੰਥ ਕੰਠ ਕਰਨ, ਨਹੀ ਤਾ ਜਪ, ਜਾਪ, ਰਹਿਰਾਸ, ਆਰਤੀ ਸੋਹਿਲਾ, ਸੁਖਮਨੀ, ਆਸਾ ਦੀ ਬਾਰ ਸਭ ਕੰਠ ਕਰਨ ਜਨਾਨੇ ਮਰਦਾਨੇ, ਨਾਲੇ ਪਿਛਲੀ ਰਾਤ ਨਾਇਕੇ ਪੜਨਾ। ਨਾਲੇ ਫੇਰ ਬਾਣੀ ਪੜਕੇ ਜਿਤਨਾ ਬਣਿ ਆਵੇ ਉਤਨਾ ਭਜਨ ਕਰਨਾ। (ਹੁਕਮਨਾਮਾ-੧੩)

— ਅਛੀ ਤਰ੍ਹਾ ਨਿਗਾ ਕਰਕੇ ਦੇਖ ਲੇਵਹੁ ਸਾਰੇ ਹੀ, ਬਾਣੀ ਪੜਨ ਬਾਲਾ ਕੋਈ ਭਾਵੇ ਡਿਗਾ ਹੋਵੈ, ਨਹੀ ਬਾਣੀ ਪੜਨ ਬਾਲੇ ਬਹੁਤੇ ਡਿਗੇ ਹੋਣਗੇ।

(ਹੁਕਮਨਾਮਾ-੧੩)

— ਸੋ ਜੀ ਮੇਰਾ ਤਾ ਏਹੋ ਕਹਣਾ ਹੈ ਬਾਰੰਬਾਰ ਦਾ ਜੋ ਬਾਣੀ ਪੜੋ ਨਾਲੇ ਭਜਨੁ ਕਰੋ, ਦੋਮੇ ਕਰਨੇ। ਭਜਨ ਬਿਨਾ ਬਾਣੀ ਨਾਲ ਪਰੀਤੀ ਨਹੀ ਲਗਦੀ ਤੇ ਬਾਣੀ ਬਿਨਾ ਭਜਨ ਨਾਲ ਪਰੀਤੀ ਨਹੀ ਲਗਦੀ ਭਜਨੁ ਬਿਨਾ ਬਾਣੀ ਭਾਮੇ ਪੜੇ ਈ, ਪਰ ਬਾਣੀ ਦੇ ਮਤ ਨੂ ਨਹੀ ਸਮਝਾ ਜਾਦਾ।

(ਹੁਕਮਨਾਮਾ-੩੩)

ਸੁੱਚ ਸੋਧ ਰੱਖਣੀ, ਕਿਸੇ ਦਾ ਜੂਠਾ ਨਾ ਖਾਣਾ, ਆਏ ਗਏ

ਦੀ ਅੰਨ ਬਸਤ੍ਰ ਨਾਲ ਜਥਾਸ਼ਕਤ ਮਦਦ ਕਰਨ ਬਾਰੇ ਵੀ ਸਤਿਗੁਰੂ ਜੀ ਨੇ ਲਿਖਿਆ ਹੈ।

— **ਏਹ ਭੀ ਸਭ ਕੋ ਸੁਣਾਇ ਦੇਈ ਜੂਠਾ ਨਾ ਕੋਈ ਕਿਸੇ ਨੂ ਦੇਵੇ, ਨਾ ਕੋਈ ਜੂਠਾ ਲੇਵੇ। ਏਹੁ ਕਾਸਦਾ ਸੀਤ ਪ੍ਰਸਾਦਿ ਹੈ? ਜੀਅ ਦਾ ਜੂਠਾ ਖਾਧੇ ਤੇ ਕੀਧੇ ਕੁਬਾੜ ਖੁਲ ਗਏ ਹੈਨ ਕੌਡੇ ਮਾਗੁ...ਜੂਠਾ ਖਾਣਾ ਭਜਨ ਬਾਲਿਆ ਦਾ ਕੰਮ ਨਹੀ।**

— **ਸੀਤ ਪ੍ਰਸਾਦਿ ਤਾ ਬਚਨ ਮੰਨਣਾ ਹੈ। ਗੁਰੂ ਜੀ ਨੇ ਤਾ ਏਹੁ ਸੀਤ ਪ੍ਰਸਾਦਿ ਕਹਾ ਹੈ ਅਜ ਦੇ ਸਮੇ। ਮੈ ਤਾ ਜੂਠਾ ਟੂਕ ਖਾ ਕੇ ਕੋਈ ਨਹੀ ਡਿਠਾ ਬਬਾਨਾ ਉਤੇ ਚੜਾ ਜਾਦਾ। ਬਚਨ ਮਨਕੇ ਤਾ ਅਨੇਕ ਉਧਰੇ ਹੈ। (ਹੁਕਮਨਾਮਾ-੧੨)**

— **ਹੋਰੁ ਭਾਈ ਤੂ ਜੋ ਸੀਤ ਪ੍ਰਸਦਿ ਦੀ ਬਾਤ ਲਿਖੀ ਹੈ, ਸੋ ਜੀ ਸੀਤ ਪ੍ਰਸਾਦੁ ਤਾ ਮੇਰਾ ਬਚਨੁ ਹੈ। ਜੋ ਬਚਨੁ ਮੰਨੇਗਾ ਓਸਕੋ ਅਨੇਕ ਸੁਖ ਹੋਣਗੇ। ਜੂਠੇ ਟੁਕੜੇ ਤੇ ਕੁਛੁ ਨਹੀ ਲਾਭੁ ਹੁੰਦਾ।...ਸਭ ਕੋ ਹੁਕਮੁ ਸੁਣਾ ਦੇਣਾ ਨਾ ਕੋਈ ਜੂਠਾ ਦੇਵੇ ਕਿਸੇ ਕੋ, ਨਾ ਕੋਈ ਜੂਠਾ ਖਾਵੇ ਕਿਸੇ ਦਾ।**

**(ਹੁਕਮਨਾਮਾ-੬੧)**

**ਸਾਹਿਤੱਕ ਮਹੱਤਵ–** ਇਤਿਹਾਸ ਨਾਲ ਸਬੰਧਤ ਹੋਣ ਦੇ ਨਾਤੇ ਮੈ ਸਾਹਿਤ ਬਾਰੇ ਬਹੁਤੀ ਜਾਣਕਾਰੀ ਤਾਂ ਨਹੀਂ ਰੱਖਦਾ, ਪਰ ਇਹ ਜ਼ਰੂਰ ਜਾਣਦਾ ਹਾਂ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਲਿਖੇ ਗਏ ਰਹਿਤਨਾਮੇ ਅਥਵਾ ਹੁਕਮਨਾਮੇ ਪੰਜਾਬੀ ਸਾਹਿਤ

ਵਿੱਚ ਮਹੱਤਵਪੂਰਨ ਥਾਂ ਰੱਖਦੇ ਹਨ। ਹੁਕਮਨਾਮੇ ਸ਼ਾਨਦਾਰ ਸਾਹਿੱਤਕ ਦਸਤਾਵੇਜ਼ ਹਨ ਜੋ ਉਸ ਸਮੇਂ ਦੀ ਆਮ ਬੋਲੀ ਜਾਣ ਵਾਲੀ ਸ਼ੈਲੀ ਵਿੱਚ ਲਿਖੇ ਗਏ ਹਨ। ਸਾਹਿੱਤਕ ਵਿਸ਼ਲੇਸ਼ਣ ਭਾਸ਼ਾ ਵਿਗਿਆਨੀਆਂ ਲਈ ਛੱਡਦਾ ਹੋਇਆ ਮੈਂ ਸਿਰਫ਼ ਏਨ੍ਹਾ ਹੀ ਕਹਿਣਾ ਚਾਹੁੰਦਾ ਹਾਂ ਕਿ ਮਾਈਆਂ, ਬੀਬੀਆਂ, ਬੱਚਿਆਂ ਨੂੰ ਗੁਰਮੁਖੀ ਪੜ੍ਹਨ ਲਈ ਇਹਨਾਂ ਹੁਕਮਨਾਮਿਆਂ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਨੇ ਬਾਰ ਬਾਰ ਤਾਕੀਦ ਕੀਤੀ ਹੈ।

ਪੰਜਾਬੀ ਦੇ ਪ੍ਰਸਿੱਧ ਵਿਦਵਾਨ ਡਾ. ਹਰਭਜਨ ਸਿੰਘ ਅਤੇ ਡਾ. ਸੁਤਿੰਦਰ ਸਿੰਘ ਨੂਰ ਨੇ ਇਹਨਾਂ ਹੁਕਮਨਾਮਿਆਂ ਬਾਰੇ ਆਪਣੇ ਜੋ ਵਿਚਾਰ ਲਿਖੇ ਹਨ ਉਸ ਨਾਲ ਪਾਠਕਾਂ ਦੀ ਜਾਣਕਾਰੀ ਵਿੱਚ ਮਹੱਤਵਪੂਰਨ ਵਾਧਾ ਹੋਵੇਗਾ।

**ਉਹ ਧੰਨ ਸਨ–** ਅੰਗਰੇਜ਼ ਸਰਕਾਰ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਪੰਜਾਬ ਵਿੱਚ ਉਹਨਾਂ ਦੇ ਸਿੱਖਾਂ ਵਿਚਕਾਰ ਖ਼ਤ-ਪੱਤਰ ਨਾ ਹੋਣ ਦੇਣ ਲਈ ਖ਼ੂਬ ਤਕੜਾਈ ਰੱਖੀ ਸੀ ਅਤੇ ਖ਼ਤ-ਪੱਤਰਾਂ ਦੇ ਚੱਲ ਰਹੇ ਸਿਲਸਿਲੇ ਬਾਰੇ ਪਤਾ ਲੱਗਣ ਤੇ ਸਤਿਗੁਰੂ ਜੀ ਉੱਤੇ ਨਿਗ਼ਰਾਨੀ ਹੋਰ ਵੀ ਵਧਾ ਦਿੱਤੀ ਸੀ। ਬੰਗਲੇ ਦੇ ਬਾਹਰ ਕੰਧਾਂ ਤੇ ਵੀ 'ਚੇਤਾਵਾਨੀ' ਲਿਖਕੇ ਲਗਾ ਦਿੱਤੀ, ਪਰ ਫੇਰ ਵੀ ਰੰਗੂਨ ਨਾਮਧਾਰੀ ਸਿੰਘ ਜਾਂਦੇ ਰਹੇ ਅਤੇ ਹੁਕਮਨਾਮੇ ਪੰਜਾਬ ਲਿਆਉਂਦੇ ਰਹੇ।

ਇਸ ਨੂੰ ਅੰਗਰੇਜ਼ੀ ਸਰਕਾਰ ਦੇ ਬੇਬਸੀ ਅਥਵਾ ਨਾਕਾਮੀ ਸਮਝੀ ਜਾਵੇ ਜਾਂ ਨਾਮਧਾਰੀ ਸਿੰਘਾਂ ਦੀ ਸਿਆਣਪ ! ਸਰਕਾਰ ਨੂੰ ਆਪਣੇ ਵਫ਼ਾਦਾਰਾਂ ਰਾਹੀਂ ਅਤੇ ਉਹਨਾਂ ਦੇ ਛੱਡੇ ਗਏ ਮੁਖ਼ਬਰਾਂ ਰਾਹੀ ਲਗਾਤਾਰ ਨਾਮਧਾਰੀ ਸਿੰਘਾਂ ਦੇ ਰੰਗੂਨ ਜਾਣ ਅਤੇ ਉੱਥੋਂ

ਹੁਕਮਨਾਮੇ ਲਿਆਉਣ ਬਾਰੇ ਖ਼ਬਰਾਂ ਮਿਲਦੀਆਂ ਰਹਿੰਦੀਆਂ ਸਨ, ਪਰ ਉਸ ਨੂੰ ਰੋਕਣ ਵਿੱਚ ਕੋਈ ਸਫ਼ਲਤਾ ਨਹੀ ਸੀ ਮਿਲ ਰਹੀ।

ਬਾਬਾ ਦਰਬਾਰਾ ਸਿੰਘ ਦੇ ਰੰਗੂਨ ਨੂੰ ਜਾਂਦਿਆਂ ਹੀ ਮੁਖ਼ਬਰਾਂ ਨੇ ਉਹਨਾਂ ਦੇ ਰੰਗੂਨ ਜਾਣ ਬਾਰੇ ਲੈਫ਼ਟੀਨੈਂਟ ਗਵਰਨਰ ਕੋਲ ਸੂਚਨਾ ਪਹੁੰਚਾ ਦਿੱਤੀ ਸੀ ਅਤੇ ਉਸਦੇ ਵਾਪਸ ਆਉਣ ਅਤੇ ਹੁਕਮਨਾਮਾ ਲਿਆਉਣ ਦੇ ਕੁਝ ਹੀ ਦਿਨਾਂ ਵਿੱਚ ਇਹ ਖ਼ਬਰ ਸਰਕਾਰ ਅੰਗਰੇਜ਼ੀ ਤੱਕ ਪਹੁੰਚਾ ਦਿੱਤੀ ਸੀ। ਹਰਿਨਾਮ ਸਿੰਘ ਅਤੇ ਉਸਦੀ ਪਤਨੀ ਚੰਦੋ ਬਾਰੇ ਵੀ ਅਫ਼ਸਰਾਂ ਨੇ ਇਹ ਖ਼ਬਰ ਸਰਕਾਰ ਨੂੰ ਦਿੱਤੀ ਸੀ ਕਿ ਉਹਨਾਂ ਨੂੰ ਰੰਗੂਨ ਸਤਿਗੁਰੂ ਰਾਮ ਸਿੰਘ ਜੀ ਨਾਲ ਮਿਲਣ ਦੀ ਆਗਿਆ ਨਹੀਂ ਦਿੱਤੀ ਗਈ ਅਤੇ ਹਿੰਦੁਸਤਾਨ ਵਾਪਸ ਭੇਜ ਦਿੱਤਾ ਗਿਆ ਹੈ। ਪਰ ਹਕੀਕਤ ਕੁਝ ਹੋਰ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਪਿਆਰੇ ਦੋਵੇਂ ਜੀਅ ਗੁਪਤ ਰੂਪ ਵਿੱਚ, ਸਰਕਾਰ ਦੀਆਂ ਨਜ਼ਰਾਂ ਬਚਾਕੇ ਸਤਿਗੁਰੂ ਜੀ ਦੇ ਦਰਸ਼ਨ ਵੀ ਕਰ ਆਏ ਅਤੇ ਹੁਕਮਨਾਮੇ ਵੀ ਲੈ ਆਏ ਸਨ। ਨੈਣਾ ਸਿੰਘ ਬਾਰੇ ਵੀ ਇਹੋ ਜਿਹੀ ਹੀ ਗਲ਼ ਸੀ। ਉਸ ਪਾਸੋਂ ਲਿਆਂਦੇ ਹੁਕਮਨਾਮਿਆਂ ਦੀ ਨਕਲ ਤੁਰੰਤ ਪੰਜਾਬ ਸਰਕਾਰ ਪਾਸ ਭੇਜ ਦਿੱਤੀ ਗਈ।

ਉਹਨੀ ਦਿਨੀ, ਅਰਥਾਤ ੧੮੭੭ ਈ. ਵਿੱਚ ਨਾਮਧਾਰੀਆਂ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਵਾਪਸ ਭੇਜ ਦੇਣ ਬਾਬਤ ਦਰਖ਼ਾਸਤਾਂ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਪਾਸ ਵੱਡੀ ਗਿਣਤੀ ਵਿੱਚ ਪਹੁੰਚੀਆਂ ਸਨ। ਨਾਮਧਾਰੀ ਸਮਾਜ ਵਿੱਚ ਹਿਲਜੁਲ ਵੀ ਤੇਜ਼ ਹੋ ਗਈ ਸੀ। ਹਵਨ ਜ਼ਿਆਦਾ ਹੋਣ ਲੱਗ

ਪਏ ਅਤੇ ਥਾਂ-ਥਾਂ ਤੇ ਚੰਡੀ ਦੀ ਵਾਰ ਦੇ ਪਾਠ ਹੋਣੇ ਸ਼ੁਰੂ ਹੋ ਗਏ। ਯਾਦ ਰਹੇ ਕਿ ਉਨ੍ਹੀ ਦਿਨੀ ਹਵਨ ਕਰਨ ਅਤੇ ਚੰਡੀ ਦਾ ਵਾਰ ਦੇ ਪਾਠ ਕਰਨ ਦਾ ਅਰਥ ਹੁੰਦਾ ਸੀ ਸਰਕਾਰ ਅੰਗਰੇਜ਼ੀ ਵਿਰੁੱਧ ਭਾਵਨਾਵਾਂ ਉਭਰਨੀਆਂ।

ਨੈਣਾ ਸਿੰਘ ਪਾਸੋਂ ਫੜੇ ਗਏ ਹੁਕਮਨਾਮਿਆਂ ਦੀਆਂ ਨਕਲਾਂ ਰੰਗੂਨ ਦੇ ਚੀਫ਼ ਕਮਿਸ਼ਨਰ ਤੀਕ ਪਹੁੰਚਾ ਕੇ ਤਕੜੇ ਬੰਦੋਬਸਤ ਕਰਨ ਦੀ ਸਰਕਾਰ ਵੱਲੋਂ ਤਾਕੀਦ ਕੀਤੀ ਕਈ। 'ਵੱਡੇ ਗੋਰੇ' ਨੇ ਸਤਿਗੁਰੂ ਜੀ ਪਾਸੋਂ ਨੈਣਾ ਸਿੰਘ ਦੇ ਰੰਗੂਨ ਆਉਣ ਅਤੇ ਹੁਕਮਨਾਮੇ ਲੈ ਜਾਣ ਬਾਬਤ ਪੁੱਛਿਆ ਵੀ ਸੀ। ਇਸ ਗਲ਼ ਦਾ ਜ਼ਿਕਰ ਸਤਿਗੁਰੂ ਜੀ ਨੇ ਭਾਈ ਸਮੁੰਦ ਸਿੰਘ, ਸਰਮੁਖ ਸਿੰਘ ਅਤੇ ਗੁਰਦਿੱਤ ਸਿੰਘ ਨੂੰ ਲਿਖੇ ਹੁਕਮਨਾਮੇ (ਨੰ:੭) ਵਿਚ ਕੀਤਾ ਸੀ।

ਨੈਣਾ ਸਿੰਘ ਤੋਂ ਬਾਅਦ ਹੋਰ ਵੀ ਅਨੇਕਾਂ ਸਿੰਘ ਇਕੱਠੇ ਹੋਕੇ ਰੰਗੂਨ ਜਾਂਦੇ ਰਹੇ। ਉਹਨਾਂ ਬਾਰੇ ਵੀ ਮੁਖ਼ਬਰਾਂ ਵੱਲੋਂ ਅਗਾਊਂ ਖ਼ਬਰਾਂ ਮਿਲਣ ਦੇ ਬਾਵਜੂਦ ਕੋਈ ਗਰਿਫ਼ਤਾਰੀ ਨਾ ਹੋ ਸਕੀ, ਕਿਸੇ ਨੂੰ ਰੋਕਿਆ ਨਾ ਜਾ ਸਕਿਆ। ਨਾਮਧਾਰੀ ਸਿੰਘਾਂ ਦੇ ਐਸੇ ਹੌਸਲੇ ਨੂੰ, ਉੱਦਮ ਨੂੰ ਕੀ ਅਸੀ 'ਧੰਨ' ਨਹੀ ਆਖਾਂਗੇ? ਲਓ, ਸਿੰਘਾਂ ਦੇ ਉੱਦਮ ਦੇ ਇੱਕ ਰੋਚਕ ਗਾਥਾ ਸੁਣੋ।

ਅਕਤੂਬਰ ੧੮੮੦ ਈ. ਵਿੱਚ ਬਾਬਾ ਗੁਰਚਰਨ ਸਿੰਘ ਰੂਸ ਦੇ ਗਵਰਨਰ ਜਨਰਲ ਦਾ ਮਹੱਤਵਪੂਰਨ ਪੱਤਰ ਸਤਿਗੁਰੂ ਰਾਮ ਸਿੰਘ ਜੀ ਲਈ ਲੈ ਕੇ ਚੱਲਿਆ ਜਿਸਨੂੰ ਉਹ ਰੰਗੂਨ ਜਾ ਕੇ ਸਤਿਗੁਰੂ ਜੀ ਨੂੰ ਦੇਣਾ ਚਾਹੁੰਦਾ ਸੀ। ਤਾਸ਼ਕੰਦ ਤੋਂ

ਵਾਪਸ ਆਉਂਦਿਆਂ ਅੰਗਰੇਜ਼ਾਂ ਦੇ ਇੱਕ ਜਾਸੂਸ ਗੁਲਾਬ ਖਾਂਨ ਨੇ ਮਿੱਤਰ ਬਣਕੇ ਸਾਰੀ ਗਲ਼ ਪਤਾ ਕਰ ਲਈ ਅਤੇ ਬਾਬਾ ਗੁਰਚਰਨ ਸਿੰਘ ਨੂੰ ਪਕੜਾ ਕੇ ਅੰਗਰੇਜ਼ਾਂ ਪਾਸੋਂ ਵੱਡਾ ਇਨਾਮ ਲੈਣਾ ਚਾਹਿਆ। ਲਾਹੌਰ ਤੱਕ ਆਉਂਦਿਆਂ ਗੁਲਾਬ ਖਾਂਨ ਨੇ ਬਾਬਾ ਗੁਰਚਰਨ ਸਿੰਘ ਨੂੰ ਪਕੜਵਾਉਂਣ ਲਈ ਕਈ ਵਾਰ ਪੁਲਿਸ ਨੂੰ ਖ਼ਬਰ ਦਿੱਤੀ ਪਰ ਹਰ ਵਾਰ ਉਹ ਆਪਣੀ ਸਿਆਣਪ ਨਾਲ ਬਚ ਜਾਂਦੇ ਰਹੇ। ਦੋਹਾਂ ਨੂੰ ਇੱਕ ਦੂਸਰੇ ਦੇ ਮਨੋਰਥਾਂ ਦਾ ਪਤਾ ਲੱਗਾ ਚੁੱਕਾ ਸੀ। ਲਾਹੌਰ ਤੋਂ ਨਿਰਾਸ ਹੋ ਕੇ ਗੁਲਾਬ ਖਾਂਨ ਲੁਧਿਆਣੇ, ਸਾਹਨੇਵਾਲੇ ਥਾਣੇ ਆ ਗਿਆ ਅਤੇ ਉੱਥੇ ਸਾਰੀ ਗਲ਼ ਦੱਸ ਸ੍ਰੀ ਭੈਣੀ ਸਾਹਿਬ ਦੇ ਚਾਰ ਚੁਫ਼ੇਰੇ ਖ਼ੁਫੀਆ ਪੁਲਿਸ ਲਗਵਾ ਦਿੱਤੀ। ਪਰ ਉਸਦੀ ਇਹ ਕੋਸ਼ਿਸ਼ ਵੀ ਬੇਕਾਰ ਹੋ ਗਈ।

ਬਾਬਾ ਗੁਰਚਰਨ ਸਿੰਘ ਨੇ ਸਿਆਣਪ ਵਰਤੀ। ਉਸਨੂੰ ਗੁਲਾਬ ਖਾਂਨ ਦੀ ਨੀਯਤ ਦਾ ਪਤਾ ਲੱਗ ਹੀ ਚੁੱਕਾ ਸੀ, ਇਸ ਲਈ ਬਾਬਾ ਗੁਰਚਰਨ ਸਿੰਘ ਸਿੱਧਾ ਸ੍ਰੀ ਭੈਣੀ ਸਾਹਿਬ ਜਾਣ ਦੀ ਬਜਾਏ ਪਿੰਡ ਸਰਹਾਲੀ ਸ੍ਰ. ਸ਼ਾਮ ਸਿੰਘ ਪਾਸ ਚੱਲੇ ਗਏ ਅਤੇ ਰੂਸ ਵਾਲਾ ਵਿਸ਼ੇਸ਼ ਪੱਤਰ ਉਹਨਾ ਨੂੰ ਦੇ ਦਿੱਤਾ ਤਾਕਿ ਉਹ ਪੱਤਰ ਸਿੱਧਾ ਰੰਗੂਨ ਭੇਜਿਆ ਜਾ ਸਕੇ। ਸਰਕਾਰ ਨੂੰ ਇਸ ਗਲ਼ ਦਾ ਵੀ ਪਤਾ ਲੱਗ ਗਿਆ ਅਤੇ ਪੰਜਾਬ ਸਰਕਾਰ ਨੇ ਕਲਕੱਤਾ ਪੁਲਿਸ ਨੂੰ ਤਾਰ ਕਰ ਦਿੱਤੀ ਕਿ ਸ਼ਾਮ ਸਿੰਘ ਸਰਹਾਲੀ ਵਾਲਾ ਮੂੰਹ ਦੇਖਣ ਵਾਲੇ ਸ਼ੀਸ਼ੇ ਦੇ ਫ੍ਰੇਮ ਵਿੱਚ ਲੁਕਾ ਕੇ ਰੂਸੀ ਸਰਕਾਰ ਦਾ ਸੰਦੇਸ਼ ਲੈ ਕੇ ਰੰਗੂਨ ਜਾ ਰਿਹਾ ਹੈ। ਉਸ ਨੂੰ ਪਕੜ ਲਿਆ ਜਾਵੇ।

ਸ੍ਰ. ਸ਼ਾਮ ਸਿੰਘ ਆਪ ਰੰਗੂਨ ਨਹੀ ਗਏ, ਅਤੇ ਘਰ ਤੋਂ ਬਾਹਰ ਵੀ ਨਾ ਨਿਕਲੇ। ਉਹਨਾਂ ਨੇ ਆਪਣੇ ਪੁੱਤਰ ਮੀਹਾਂ ਸਿੰਘ ਨੂੰ ਬਰਮਾ ਭੇਜ ਦਿੱਤਾ। ਮੀਹਾਂ ਸਿੰਘ ਨੇ ਕੁਝ ਸਮਾ ਹਾਂਗਕਾਂਗ ਪੁਲਿਸ ਵਿੱਚ ਨੌਕਰੀ ਕੀਤੀ ਹੋਈ ਸੀ। ਸੋ ਉਹ ਹਾਂਗਕਾਂਗ ਪੁਲਿਸ ਦੀ ਬਰਦੀ ਪਾ ਕੇ ਬਿਨਾ ਕਿਸੇ ਰੁਕਾਵਟ ਦੇ ਰੰਗੂਨ ਪੁੱਜ ਗਿਆ, ਪਰ ਉਸਨੂੰ ਸਤਿਗੁਰੂ ਜੀ ਬਾਰੇ ਕੁਝ ਪਤਾ ਨਾ ਲੱਗਾ। ਫੇਰ ਉਹ ਮੌਲਮੀਨ ਸੂਬਿਆਂ ਪਾਸ ਗਿਆ। ਉੱਥੋਂ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜੀ ਮਰਗੋਈ ਵਿੱਚ ਹਨ। ਇਸ ਤਰ੍ਹਾਂ ਮੀਹਾਂ ਸਿੰਘ ਨੇ ਜਨਵਰੀ ੧੮੮੧ ਵਿੱਚ ਮਰਗੋਈ ਪੁੱਜ ਬੰਗਲੇ ਦਾ ਜੰਗਲਾ ਟੱਪ ਕੇ ਉਹ ਪੱਤਰ ਸਤਿਗੁਰੂ ਰਾਮ ਸਿੰਘ ਜੀ ਨੂੰ ਦੇ ਦਿੱਤਾ, ਭਾਵੇਂ ਉਹ ਆਪ ਉਸੇ ਰਾਤ ਬੰਗਲੇ ਵਿੱਚੋਂ ਹੀ ਪਕੜਿਆ ਗਿਆ। ਹੁਣ ਤਾਂ ਮੰਨਣਾ ਹੀ ਪਵੇਗਾ ਇਹਨਾਂ ਸਤਿਗੁਰੂ ਦੇ ਪਿਆਰਿਆਂ ਦੇ ਹੌਸਲਿਆਂ ਨੂੰ। ਧੰਨ ਸਨ ਸਤਿਗੁਰੂ ਦੇ ਪਿਆਰੇ ਉਹ ਸਿੱਖ, ਜੋ ਖੁਸ਼ੀ ਖੁਸ਼ੀ ਔਕੜਾਂ ਸਹਾਰ ਕੇ ਗੁਰੂ ਦਰਸ਼ਨਾਂ ਲਈ ਜਾਂਦੇ ਰਹੇ।

ਸਾਹਨੇਵਾਲ ਤੋਂ ਲੈਕੇ ਅੰਬਾਲੇ ਤੱਕ ਦੇ ਰੇਲਵੇ ਸਟੇਸ਼ਨਾਂ ਤੇ ਰੇਲ ਗੱਡੀ ਤੋਂ ਉੱਤਰਦਾ ਅਥਵਾ ਚੜ੍ਹਦਾ ਕੋਈ ਨਾਮਧਾਰੀ ਸਿੰਘ ਪੁਲਿਸ ਵਾਲਿਆਂ ਨੂੰ ਅਗਰ ਨਜ਼ਰੀ ਪੈ ਜਾਂਦਾ ਸੀ, ਉਸਨੂੰ ਰੋਕ ਕੇ ਤੁਰੰਤ ਪੁਲਿਸ ਤਲਾਸ਼ੀ ਲੈ ਲੈਂਦੀ ਸੀ। ਇਸੇ ਤਰ੍ਹਾਂ ਅੰਬਾਲੇ ਤੋਂ ਕਲਕੱਤੇ ਤੱਕ ਰੇਲ ਵਿੱਚ ਨਾਮਧਾਰੀ ਸਿੰਘਾਂ ਦੇ ਸਫ਼ਰ ਕਰਨ ਦਾ ਅਰਥ ਹੁੰਦਾ ਸੀ ਕਿ ਉਹ ਰੰਗੂਨ ਆਪਣੇ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਜਾ ਰਹੇ ਹਨ।

ਰੰਗੂਨ ਦੀ ਪਵਿਤ੍ਰ ਯਾਤਰਾ ਲਈ ਨਾਮਧਾਰੀ ਸਿੰਘਾਂ ਨੇ

ਆਪਣੀਆਂ ਜ਼ਮੀਨਾਂ ਵੇਚ ਦਿੱਤੀਆਂ, ਕਰਜੇ ਲਏ ਪਰ ਰੁਕੇ ਨਹੀਂ। ਹੁਕਮਨਾਮੇ ਲੁਕਾਉਣ ਲਈ ਹੱਥਾਂ ਵਿੱਚ ਫੜ੍ਹਨ ਵਾਲੀ ਸੋਟੀ ਨੂੰ ਅੰਦਰੋਂ ਖੋਖਲੀ ਕਰਕੇ ਉਸ ਵਿੱਚ ਹੁਕਮਨਾਮੇ ਰੱਖਣੇ, ਮੂੰਹ ਦੇਖਣ ਵਾਲੇ ਸ਼ੀਸ਼ੇ ਦੇ ਪਿੱਛੇ, ਦਸਤਾਰ ਦੇ ਪੇਚਾਂ ਵਿੱਚ, ਕਪੜਿਆਂ ਵਿੱਚ ਦੋਹਰੇ ਸੀ ਕੇ, ਅਨੇਕਾਂ ਢੰਗ ਸਿੰਘਾਂ ਨੇ ਵਰਤੋਂ ਵਿੱਚ ਲਿਆਂਦੇ। ਕਈ ਸਿੰਘ ਤਾਂ ਇੱਕ ਤੋਂ ਜ਼ਿਆਦਾ ਵਾਰ ਰੰਗੂਨ ਗਏ ਸਨ। ਅੰਮ੍ਰਿਤਸਰ ਬੁੱਚੜ ਕੇਸ ਵਿੱਚ ਫ਼ਰਾਰ ਭਗਵਾਨ ਸਿੰਘ ਅੜਬੰਗੀ ਗਰਿਫ਼ਤਾਰੀ ਦੇ ਖ਼ਤਰੇ ਤੋਂ ਵੀ ਨਾ ਡਰਿਆ ਅਤੇ ਰੰਗੂਨ ਪੁੱਜ ਸਤਿਗੁਰੂ ਦੇ ਚਰਨਾਂ ਵਿੱਚ ਜਾ ਮੱਥਾ ਟੇਕਿਆ।

ਰੰਗੂਨ ਆਉਂਦੇ ਜਾਂਦੇ ਸਿੰਘਾਂ ਬਾਰੇ ਮੁਖ਼ਬਰਾਂ ਵੱਲੋਂ ਜਾਣਕਾਰੀ ਦਿੱਤੇ ਜਾਣ ਅਤੇ ਹੁਕਮਨਾਮਿਆਂ ਦੀਆਂ ਚੋਰੀ ਨਕਲਾਂ ਕਰਕੇ ਸਰਕਾਰ ਪਾਸ ਪਹੁਚਾਉਣ ਬਾਰੇ ਅਤੇ ਰੰਗੂਨ ਖ਼ਤਰੇ ਝੱਲਕੇ ਜਾਂਦੇ ਸਿੰਘਾਂ ਬਾਰੇ ਮੇਰੇ ਪਾਸ ਬਹੁਤ ਜਾਣਕਾਰੀਆਂ ਹਨ, ਪਰ ਲੇਖ ਨੂੰ ਹੋਰ ਲੰਮਾ ਹੋਣ ਦੇ ਡਰ ਤੋਂ ਸੰਕੋਚ ਕਰ ਰਿਹਾ ਹਾਂ।

ਕੁਝ ਔਕੜਾਂ ਨਾਮਧਾਰੀ ਸਿੰਘਾਂ ਨੇ ਆਪਣੀਆਂ ਧਾਰਮਿਕ ਮਰਯਾਦਾਵਾਂ ਨੂੰ ਕਾਇਮ ਰੱਖਣ ਪੱਖੋਂ ਵੀ ਆਪ ਵਧਾ ਲਈਆਂ ਹੋਈਆਂ ਸਨ। ਨਾਮਧਾਰੀ ਪਹਿਰਾਵਾ, ਸੋਧ ਕਾਇਮ ਰੱਖਣੀ ਇਹਨਾਂ ਚੋਂ ਕੁਝ ਸਨ। ਨਾਮਧਾਰੀ ਸਿੰਘ ਪੰਜਾਬ ਤੋਂ ਕਲਕੱਤੇ ਜ਼ਿਆਦਾਤਰ ਨਾਮਧਾਰੀ ਪਹਿਰਾਵੇ ਵਿੱਚ ਹੀ ਜਾਂਦੇ ਸਨ ਅਤੇ ਉੱਥੇ ਮਦਦ ਕਰਨ ਵਾਲੇ ਸਿੰਘਾਂ ਪਾਸ ਰੁਕਣ ਦੌਰਾਨ ਉਹ ਆਪਣੇ ਬਸਤ੍ਰ ਬਦਲਦੇ ਸਨ। ਸੋਧ ਦਾ ਜਲ ਵੀ ਸਮੱਸਿਆ

ਹੁੰਦਾ ਸੀ। ਕਲਕੱਤੇ ਅਤੇ ਰੰਗੂਨ, ਸਿੰਘ ਉੱਥੇ ਰੁਕਦੇ ਸਨ ਜਿਥੋਂ ਕੁਦਰਤੀ ਪਾਣੀ ਮਿਲ ਸਕੇ। ਮੈ ਆਪ ਉਹਨਾਂ ਥਾਵਾਂ ਨੂੰ ਜਾ ਕੇ ਦੇਖਿਆ ਹੈ; ਕਲਕੱਤੇ ਛੋਟੀ ਸੰਗਤ, ਬੜੀ ਸੰਗਤ, ਤਾਰਾ ਸਿੰਘ ਦੀ ਸੰਗਤ, ਸਿਆਲਦਾ ਰੇਲਵੇ ਸਟੇਸ਼ਨ ਦੇ ਪਿੱਛੇ ਇੱਕ ਬਾਗ ਵਿੱਚ ਛੋਟਾ ਰਿਹਾ ਗੁਰਦੁਆਰਾ (ਸੰਗਤ) ਆਦਿ ਥਾਵਾਂ ਤੇ ਕਈ ਕਈ ਦਿਨ ਸਿੰਘ ਲੁਕ ਕੇ ਰਹਿੰਦੇ ਸਨ। ਏਥੇ ਖੂਹ ਵੀ ਸਨ ਅਤੇ ਉਨ੍ਹੀਂ ਦਿਨੀਂ ਨੇੜੇ ਤੇੜੇ ਜ਼ਿਆਦਾ ਆਬਾਦੀ ਵੀ ਨਹੀ ਸੀ ਹੁੰਦੀ। ਲੁਕ ਕੇ ਰਹਿਣ ਅਤੇ ਸੋਧ ਦੇ ਜਲ ਲਈ ਉਪਰੋਕਤ ਥਾਵਾਂ ਬੜੀਆਂ ਢੁਕਵੀਆਂ ਅਤੇ ਸਹਾਈ ਹੁੰਦੀਆਂ ਸਨ। ਨਾਮਧਾਰੀ ਸਿੱਖਾਂ ਪਾਸੋਂ ਪਕੜੇ ਗਏ ਹੁਕਮਨਾਮਿਆਂ ਵਿੱਚ ਸਿੰਘਾਂ ਦੇ ਕਲਕੱਤੇ ਠਹਿਰਨ ਦਾ ਇੱਕ ਇਹ ਪਤਾ ਵੀ ਮਿਲਦਾ ਹੈ :- 'ਬੜਾ ਬਜ਼ਾਰ, ਤੁਲਾ ਪੱਟੀ, ਛੋਟੀ ਸੰਗਤ, ਗੋਪਾਲ ਸਿੰਘ ਦੀ ਬਾੜੀ ਪੁਜਾਰੀ ਦੀ।'

ਰੰਗੂਨ ਵੀ ਗੁਪਤ ਰੂਪ ਵਿੱਚ ਰਹਿਣ ਅਤੇ ਖੂਹ ਦੇ ਜਲ ਦੀ ਸਮੱਸਿਆ ਹੁੰਦੀ ਸੀ। ਸਿੰਘ ਰੰਗੂਨ ਵਿੱਚ ਫ਼ੈਰੀ ਸਟ੍ਰੀਟ ਤੇ ਬਣੇ ਸ਼ਿਵ ਮੰਦਰ, ਕ੍ਰਿਸ਼ਨਾ ਟੈਂਪਲ ਵਿੱਚ ਜਾਂ ਕਾਲੀ ਬਾੜੀ ਮੰਦਰ ਦੇ ਨੇੜੇ ਗਲੀ ਵਿੱਚ ਰੁਕਦੇ ਸਨ। ਮੰਦਰਾਂ ਵਿੱਚ ਖੂਹ ਹੁੰਦਾ ਸੀ। ਰਸਤੇ ਵਿੱਚ ਵੀ ਸਿੰਘ ਜਾਂ ਤਾਂ ਕਈ ਕਈ ਦਿਨ ਪਿਆਸੇ ਹੀ ਰਹਿੰਦੇ ਜਾਂ ਗੰਨੇ, ਖ਼ਰਬੂਜੇ ਜਾਂ ਤਰਬੂਜ ਵਰਤ ਲੈਂਦੇ। ਤਲਾਸ਼ੀਆਂ ਤੋਂ ਬਚਣ ਲਈ ਇਹ ਯਾਤਰੂ ਗੱਡੀ ਅਥਵਾ ਜਹਾਜ਼ ਦੇ ਤੁਰਨ ਲੱਗਿਆਂ ਹੀ ਚੜ੍ਹਨ ਲਈ ਪਹੁੰਚਦੇ।

ਸਾਡੀ ਧੰਨਤਾ ਦੇ ਪਾਤਰ ਉਹ ਸਿੰਘ ਵੀ ਹਨ ਜੋ ਰੰਗੂਨ ਜਾਂਦੇ ਸਿੰਘਾਂ ਦੀ ਹਰ ਤਰ੍ਹਾਂ ਨਾਲ ਮਦਦ ਕਰਿਆ ਕਰਦੇ ਸਨ।

ਅੰਮ੍ਰਿਤਸਰ ਦੇ ਰਹਿਣ ਵਾਲੇ ਕੂਕੇ ਮਹਿਤਾਬ ਸਿੰਘ 'ਪਕੌੜੀਏ' ਦਾ ਛੋਟਾ ਭਰਾ ਖੁਸ਼ਹਾਲ ਸਿੰਘ ਕਲਕੱਤੇ ਰਹਿੰਦਾ ਸੀ ਅਤੇ ਚਿਤਪੁਰ ਰੋਡ ਤੇ ਇਸ ਦੀ ਦੁਕਾਨ ਸੀ। ਖੁਸ਼ਹਾਲ ਸਿੰਘ ਕੋਲ ਨਾਮਧਾਰੀ ਸਿੰਘ ਰੰਗੂਨ ਆਉਣ ਜਾਣ ਸਮੇਂ ਅਕਸਰ ਰੁਕਦੇ ਹੁੰਦੇ ਸਨ ਅਤੇ ਆਪਣਾ ਵਾਧੂ ਸਮਾਨ ਛੱਡਦੇ ਅਤੇ ਬਸਤ੍ਰ ਬਦਲਦੇ ਸਨ। ਖੁਸ਼ਹਾਲ ਸਿੰਘ ਇਹਨਾਂ ਨੂੰ ਜਹਾਜ਼ ਚੜ੍ਹਾਉਣ ਅਤੇ ਵਾਪਸੀ ਤੇ ਲੈਣ ਵੀ ਜਾਂਦਾ ਹੁੰਦਾ ਸੀ। ਇਸ ਤਰ੍ਹਾਂ ਕਲਕੱਤੇ ਹੀ ੬ ਮਾਚੋਆ ਬਾਜ਼ਾਰ ਰੋਡ ਤੇ ਰਹਿੰਦਾ ਬਿਹਾਰੀ ਸਿੰਘ ਵੀ ਰੰਗੂਨ ਜਾਂਦੇ ਆਉਂਦੇ ਸਿੰਘਾਂ ਦੀ ਮਦਦ ਕਰਿਆ ਕਰਦਾ ਸੀ।

ਸ੍ਰੀ ਭੈਣੀ ਸਾਹਿਬ ਡੇਰੇ ਵਿੱਚ ਖ਼ਰਾਸ ਤੇ ਕੰਮ ਕਰਦੇ ਸ਼ੇਰ ਸਿੰਘ 'ਖ਼ਰਾਸੀਏ' ਦਾ ਛੋਟਾ ਭਰਾ ਸ਼ਾਮ ਸਿੰਘ ਰੰਗੂਨ ਰੇਲਵੇ ਸਟੇਸ਼ਨ ਤੇ ਕੰਮ ਕਰਦਾ ਸੀ। ਗੁਜਰਾਂਵਾਲੇ ਦਾ ਲਹਿਣਾ ਸਿੰਘ ਰੰਗੂਨ ਪੁਲਿਸ ਵਿੱਚ ਸਿਪਾਹੀ ਸੀ ਅਤੇ ਰੰਗੂਨ ਹੀ ਠਾਕੁਰ ਬਾੜੀ ਵਿਖੇ ਰਹਿਣ ਵਾਲਾ ਅੰਮ੍ਰਿਤਸਰ ਦਾ ਪੰਜਾਬ ਸਿੰਘ ਸਰਵੇ ਮਹਿਕਮੇ ਵਿੱਚ ਕੰਮ ਕਰਦਾ ਹੁੰਦਾ ਸੀ। ਇਹ ਸਭ ਪੰਜਾਬ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਆਉਣ ਵਾਲੇ ਸਿੰਘਾ ਦੀ ਮਦਦ ਕਰਿਆ ਕਰਦੇ ਸਨ।

ਬਰਮਾ ਦੇ ਦੂਸਰੇ ਸ਼ਹਿਰ ਮੌਲਮੀਨ ਵਿੱਚ ਬਾਬਾ ਲੱਖਾ ਸਿੰਘ, ਬਾਬਾ ਜਵਾਹਰ ਸਿੰਘ ਅਤੇ ਬਾਬਾ ਬ੍ਰਹਮਾ ਸਿੰਘ ਨਜ਼ਰਬੰਦ ਸਨ। ਏਥੇ ਮੌਲਮੀਨ ਚਰਚ ਵਿੱਚ ਨੌਕਰੀ ਕਰਨ ਵਾਲਾ ਸ਼ਾਮ ਸਿੰਘ ਅਤੇ ਪੁਲਿਸ ਵਿੱਚ ਨੌਕਰੀ ਕਰਨ ਵਾਲਾ ਹਰਿਨਾਮ ਸਿੰਘ ਵੀ ਮੌਲਮੀਨ ਵਿਖੇ ਸੂਬਿਆਂ ਪਾਸ ਔਣ-ਜਾਣ ਵਾਲੇ ਨਾਮਧਾਰੀ ਸਿੰਘਾਂ ਦੀ ਮਦਦ ਕਰਿਆ ਕਰਦੇ ਸਨ।

ਹੁਕਮਨਾਮਿਆਂ ਬਾਰੇ ਲਿਖਣ ਸਮੇਂ ਇਹਨਾਂ ਸਿੰਘਾਂ ਵੱਲੋਂ ਕੀਤੀ ਗਈ ਸੇਵਾ ਨੂੰ ਯਾਦ ਕਰਨਾ ਜ਼ਰੂਰੀ ਹੋ ਜਾਂਦਾ ਹੈ। ਇਸ ਲਈ ਅਨੇਕਾਂ ਤਰ੍ਹਾਂ ਦੀਆਂ ਔਕੜਾਂ ਸਹਾਰ ਕੇ ਬਰਮਾ ਜਾਣ ਵਾਲੇ ਅਤੇ ਉਹਨਾਂ ਦੀ ਕਲਕੱਤੇ ਅਤੇ ਮੌਲਮੀਨ ਸਹਾਇਤਾ ਕਰਨ ਵਾਲੇ ਸਾਰੇ ਹੀ ਸਿੰਘਾਂ ਦੇ ਪੁਰਸ਼ਾਰਥਾਂ ਦਾ ਕੋਈ ਮੁੱਲ ਨਹੀ। ਇਹ ਸਾਰੇ ਗੁਰੂ ਦੇ ਲਾਲ ਧੰਨ ਸਨ।

**ਹੁਕਮਨਾਮਿਆਂ ਦੀ ਸੰਪਾਦਨਾ-** ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਨੇਕਾਂ ਹੁਕਮਨਾਮੇ ਲਿਖਕੇ ਭੇਜੇ ਸਨ। ਲੇਕਿਨ ਇਹਨਾਂ ਦਾ ਇੱਕ ਵੱਡਾ ਹਿੱਸਾ ਸਮੇਂ ਦੇ ਪ੍ਰਭਾਵ ਹੇਠ ਆ ਕੇ ਨਸ਼ਟ ਹੋ ਗਿਆ। ਕਈ ਹੁਕਮਨਾਮਿਆਂ ਨੂੰ ਪੜ੍ਹਕੇ ਅਤੇ ਸਮਝ ਕੇ ਅੰਗਰੇਜ਼ਾਂ ਦੇ ਡਰ ਤੋਂ ਪਾਣੀ ਵਿੱਚ ਗਾਲ਼ ਕੇ ਅਥਵਾ ਲੋਹ ਥੱਲੇ ਅਗਨ ਭੇਂਟ ਕਰਕੇ ਖ਼ਤਮ ਕਰ ਦਿੱਤਾ ਗਿਆ। ਕਈ ਲੁਕਾ ਕੇ ਰੱਖਣ ਦੇ ਜਤਨਾਂ ਵਿੱਚ ਹੀ ਖ਼ਤਮ ਹੋ ਗਏ, ਕਈ ਸਿੰਘਾਂ ਦੀਆਂ ਤਲਾਸ਼ੀਆਂ ਲੈਂਦਿਆਂ ਸਮੇਂ ਪਕੜੇ ਗਏ ਅਤੇ ਸਰਕਾਰ ਪਾਸੇ ਚਲੇ ਗਏ। ਸਰਕਾਰੀ ਰਿਕਾਰਡਾਂ ਵਿੱਚ ਵੀ ਬਹੁਤ ਸਾਰੇ ਨਸ਼ਟ ਹੋ ਗਏ ਅਤੇ ਕੁਝ ਦੇ ਕੇਵਲ ਅੰਗਰੇਜ਼ੀ ਅਨੁਵਾਦ ਹੀ ਬਚੇ ਰਹਿ ਗਏ ਹਨ।

ਸ੍ਰੀ ਭੈਣੀ ਸਾਹਿਬ ਦਰਵਾਜੇ ਤੇ ਸਥਾਈ ਪੁਲਿਸ ਚੌਕੀ ਬੈਠੀ ਹੁੰਦੀ ਸੀ। ਨਾਮਧਾਰੀ ਸਿੰਘਾਂ ਦੇ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਨੂੰ ਜਾਣ ਕਰਕੇ ਅਤੇ ਅੰਦਰ ਹੁੰਦੇ ਗੁਪਤ ਪਾਠਾਂ ਕਾਰਨ ਆਏ ਦਿਨ ਡੇਰੇ ਵਿੱਚ ਪੁਲਿਸ ਵੜਕੇ ਤਲਾਸ਼ੀ ਲੈਂਦੀ ਹੀ ਰਹਿੰਦੀ ਸੀ। ਇਸ ਲਈ ਕਈ ਮਹੱਤਵਪੂਰਨ ਹੁਕਮਨਾਮੇ ਨਾ ਚਾਹੁੰਦਿਆਂ ਹੋਇਆਂ ਵੀ ਖ਼ਤਮ ਕਰ ਦਿੱਤੇ

ਗਏ। ਇਹਨਾਂ ਵਿੱਚ ਬਾਬਾ ਦਰਬਾਰਾ ਸਿੰਘ ਵੱਲੋਂ ਜਨਵਰੀ ੧੮੭੫ ਵਿੱਚ ਲਿਆਂਦਾ ਉਹ ਹੁਕਮਨਾਮਾ ਵੀ ਸ਼ਾਮਲ ਸੀ ਜਿਸ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਸੀ ਕਿ ਅੱਜ ਤੋਂ ਬੁੱਧ ਸਿੰਘ ਦਾ ਨਾਂ ਹਰੀ ਸਿੰਘ ਹੋਇਆ। ਇਹ ਮੇਰੇ ਧੱਕੇ ਨੂੰ ਬਖਸ਼ ਦੇਵੇਗਾ, ਪਰ ਮੈਂ ਇਸਦੇ ਧੱਕੇ ਨੂੰ ਨਹੀ ਬਖਸ਼ਾਂਗਾ। ਇਸੇ ਤਰ੍ਹਾਂ ਅਖੰਡ ਪਾਠਾਂ ਦੀ ਰੀਤੀ ਵਾਲਾ ਹੁਕਮਨਾਮਾ ਵੀ ਸਮੇਂ ਦੀ ਗ਼ਰਤ ਵਿੱਚ ਸਮਾ ਚੁੱਕਾ ਹੈ।

ਕੁਝ ਹੁਕਮਨਾਮਿਆਂ ਦੇ ਕੇਵਲ ਉਤਾਰੇ ਹੀ ਹੁਣ ਉਪਲੱਬਧ ਹਨ ਜੋ ਸ਼ਰਧਾਲੂ ਸਿੰਘਾਂ ਨੇ ਉਤਾਰੇ ਕਰਕੇ ਆਪਣੇ ਕੋਲ ਰੱਖ ਲਏ ਸਨ। ਕਈ ਹੁਕਮਨਾਮਿਆਂ ਦੇ ਉਤਾਰੇ ਵੀ ਖੰਡਤ ਹੋ ਗਏ ਹਨ। ਸਖ਼ਤੀ ਦੇ ਉਸ ਦੌਰ ਵਿੱਚ ਜਿਸ ਕਿਸੇ ਸਿੰਘ ਨੂੰ ਜਿਨ੍ਹਾਂ ਕੁ ਵੀ ਮੌਕਾ ਮਿਲਿਆ, ਉਹ ਉਨ੍ਹਾਂ ਹੀ ਉਤਰਾ ਕਰਕੇ ਲੈ ਗਿਆ। ਇਸ ਤਰ੍ਹਾਂ ਹੁਕਮਨਾਮਿਆਂ ਦੇ ਕਈ ਹਿੱਸੇ ਵੀ ਬਣ ਗਏ। ਉਪਰੋਕਤ ਹਾਲਤਾਂ ਵਿੱਚੋਂ ਦੀ ਲੰਘਕੇ ਜੋ ਉਤਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਮੈਨੂੰ ਪ੍ਰਾਪਤ ਹੋਏ ਹਨ, ਉਹ ਸਭ ਛਾਪ ਦਿੱਤੇ ਗਏ ਹਨ।

ਪਹਿਲਾਂ ਜੁੜਵੇਂ ਅੱਖਰਾਂ ਦੇ ਢੰਗ ਨਾਲ ਹੀ ਲਿਖਿਆ ਜਾਂਦਾ ਸੀ। ਸ਼ੁਰੂ ਤੋਂ ਲੈਕੇ ਅਖ਼ੀਰ ਤੱਕ ਇੱਕੋ ਲਾਈਨ ਹੁੰਦੀ ਸੀ ਜੁੜੀ ਹੋਈ। ਕਿਉਂਕਿ ਅੱਜਕਲ ਇਸ ਤਰ੍ਹਾਂ ਲਿਖਣ ਦਾ ਚਲਨ ਨਹੀ ਰਿਹਾ ਹੈ, ਇਸ ਲਈ ਜੁੜਵੇਂ ਅੱਖਰਾਂ ਨੂੰ ਪੜ੍ਹਨਾ ਔਖਾ ਹੁੰਦਾ ਹੈ। ਜੋ ਉਤਾਰੇ ਮਿਲੇ ਹਨ ਉਹ ਵੀ ਜੁੜਵੇਂ ਅੱਖਰਾਂ ਵਾਲੀ ਲਿਖਤ ਵਿੱਚ ਹੀ ਹਨ। ਪਰ ਅਸੀ ਛਾਪਦੇ ਹੋਏ ਸ਼ਬਦ ਜੁਦਾ ਜੁਦਾ ਕਰਕੇ ਅਤੇ ਪੈਰ੍ਹੇ ਬਣਾਕੇ ਛਾਪੇ ਹਨ ਤਾਂ ਜੋ ਪਾਠਕ

ਸੋਖਿਆਂ ਪੜ੍ਹ ਸਕਣ। ਜਲਦੀ ਵਿੱਚ ਉਤਾਰੇ ਕਰਦਿਆਂ ਅਥਵਾ ਉਤਾਰੇ ਦੇ ਉਤਾਰੇ ਕਰਦਿਆਂ ਸਮੇਂ ਲਗ-ਮਾਤਰ ਵਿੱਚ ਅਥਵਾ ਸ਼ਬਦਾਂ ਵਿੱਚ ਕੁਝ ਫ਼ਰਕ ਹੋ ਜਾਣਾ ਸੁਭਾਵਿਕ ਹੀ ਹੈ। ਇਸ ਲਈ ਜਿਸ ਤਰ੍ਹਾਂ ਦੇ ਉਤਾਰੇ ਮੈਨੂੰ ਪ੍ਰਾਪਤ ਹੋਏ ਹਨ ਉਨ੍ਹਾਂ ਨੂੰ ਉਸੇ ਤਰ੍ਹਾਂ ਹੀ ਛਾਪਿਆ ਗਿਆ ਹੈ।

ਜੁਲਾਈ ੧੯੮੦ ਈ. ਵਿੱਚ ਧੰਨਾ ਸਿੰਘ ਗੁਮਟੀ ਵਾਲੇ ਪਾਸੋਂ ਦੋ ਹੁਕਮਨਾਮੇ ਰੰਗੂਨ ਪਕੜੇ ਗਏ ਸਨ। ਸਤਿਗੁਰੂ ਰਾਮ ਸਿੰਘ ਦੇ ਲਿਖੇ ਉਹ ਦੋਨੋਂ ਮੂਲ ਹੁਕਮਨਾਮੇ ਨਵੀਂ ਦਿੱਲੀ ਦੇ ਨੇਸ਼ਨਲ ਆਰਕਾਈਵਜ਼ ਦਫ਼ਤਰ ਵਿੱਚ ਸੁਰਖ਼ਿਅਤ ਪਏ ਹੋਏ ਹਨ। ਉਥੋਂ ਇਹਨਾਂ ਹੁਕਮਨਾਮਿਆਂ ਦੀਆਂ ਫ਼ੋਟੋ ਕਾਪੀਆਂ ਪ੍ਰਾਪਤ ਕਰਕੇ ਇਸ ਪੁਸਤਕ ਵਿੱਚ ਨੰ:੬੨ ਅਤੇ ੬੩ ਤੇ ਦੇ ਦਿੱਤੇ ਗਏ ਹਨ ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਲਿਖਤ ਦਾ ਪ੍ਰਮਾਣੀਕ ਅਤੇ ਸ਼ੁਧਤੱਮ ਸਰੂਪ ਹਨ।

ਹੁਕਮਨਾਮਿਆਂ ਦੇ ਸ਼ੁਰੂ ਵਿੱਚ ਸ੍ਰੀ ਭੈਣੀ ਸਾਹਿਬ ਤੋਂ ਜਾਰੀ ਕੀਤਾ ਗਿਆ ਰਹਿਤਨਾਮਾ ਅਤੇ ਸੰਗਤਾਂ ਦੇ ਨਾਂ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਾ ਸਾਹਿਬ ਸਿੰਘ ਵੱਲੋਂ ਲਿਖਿਆ ਹੁਕਮਨਾਮਾ ਦਿੱਤਾ ਗਿਆ ਹੈ। ਬਾਕੀ ਸਾਰੇ ਦੇ ਸਾਰੇ ਹੁਕਮਨਾਮੇ ਰੰਗੂਨ ਤੋਂ ਆਏ ਹੋਏ ਹਨ। ਜਿਨ੍ਹੀ ਕੁ ਹੋ ਸਕੀ ਹੈ ਹੁਕਮਨਾਮਿਆਂ ਦੇ ਅਖ਼ੀਰ ਵਿੱਚ ਸਿਘਾਂ ਬਾਰੇ ਅਥਵਾ ਹੋਰ ਜੋ ਲੋੜ ਸਮਝੀ ਹੈ, ਜਾਣਕਾਰੀ ਦਿੱਤੀ ਗਈ ਹੈ। ਇਸੇ ਤਰ੍ਹਾਂ ਪੈਰ੍ਹੇ ਅਤੇ ਫੁਟਨੋਟ ਸੰਪਾਦਕੀ ਦਾ ਹਿੱਸਾ ਹੈ। ਹੁਕਮਨਾਮਿਆਂ ਨੂੰ ਸੰਪਾਦਕ ਨੇ ਆਪਣੀ ਸਮਝ ਅਨੁਸਾਰ ਤਰਤੀਬ ਦਿੱਤੀ ਹੈ ਅਤੇ ੬੫ ਤੱਕ ਦੇ ਅੰਕ ਵੀ ਸੰਪਾਦਕੀ ਹੇਠ ਹੀ ਲਗਾਏ ਗਏ ਹਨ।

**ਵਿਗੜਿਆ ਸਰੂਪ–** ਜਿਸ ਤਰ੍ਹਾਂ ਉੱਪਰ ਦੱਸਿਆਂ ਜਾ ਚੁੱਕਾ ਹੈ ਕਿ ਹੁਕਮਨਾਮਿਆਂ ਦੇ ਉਤਾਰੇ ਕਰਦਿਆਂ ਸ਼ਰਧਾਲੂਆਂ ਕੋਲੋਂ ਨਾ ਚਾਹੁੰਦਿਆਂ ਹੋਇਆਂ ਵੀ ਲਗਾਂ ਮਾਤਰਾਂ ਦੀਆਂ ਗ਼ਲਤੀਆਂ ਸੁਭਾਵਕ ਹੀ ਹੋ ਗਈਆਂ ਸਨ, ਇਸੇ ਤਰ੍ਹਾਂ, ਕਈਆਂ ਹੁਕਮਨਾਮਿਆਂ ਦੀ ਭਾਸ਼ਾ ਸ਼ੈਲੀ ਵਿੱਚ ਵੀ ਫ਼ਰਕ ਪੈ ਗਿਆ। ਇਹਨਾਂ ਹੁਕਮਨਾਮਿਆਂ ਦੇ ਅਖ਼ੀਰ ਵਿੱਚ 'ਬਾਹਰੋਂ ਮਿਲਿਆ ਇੱਕ ਐਸਾ ਹੀ ਹੁਕਮਨਾਮਾ (ਨਮੂਨੇ ਵਜੋਂ) ਦਿੱਤਾ ਗਿਆ ਹੈ ਜਿਸਨੂੰ ਧਿਆਨ ਨਾਲ ਜਦੋਂ ਪਾਠਕ ਪੜ੍ਹਨਗੇ, ਫ਼ਰਕ ਦਾ ਪਤਾ ਲੱਗ ਜਾਵੇਗਾ। ਭਾਵੇਂ ਹੁਕਮਨਾਮੇ ਵਿੱਚ ਕੁਝ ਆਏ ਸੰਦਰਭ ਠੀਕ ਹਨ, ਪਰ ਫੇਰ ਵੀ ਵਿਗੜੀ ਭਾਸ਼ਾ ਸ਼ੈਲੀ ਤੇ ਧਿਆਨ ਕਰਨਾ ਜ਼ਰੂਰੀ ਹੈ। ਵੰਨਗੀ ਦੇ ਤੌਰ ਤੇ ਕੁਝ ਸ਼ਬਦ :-

— ਅਸਵਾਰੀ ਵਾਸਤੇ ਕਾਸਨੂ **ਰਖਣੇ** ?
— ਕੰਮਕਾਰ ਵਾਸਤੇ ਰਖ **ਲੇਵਣੇ**।
— ਲਹਿਣਾ ਸਿੰਘ ਜ਼ਮੀਨ ਮੰਗੇ ਤਾ ਦੇ **ਦੇਵਣੀ**।
— ਭਾਈ ਐਸਾ ਸਮਾ ਜਾ **ਆਵਦਾ ਹੈ**।
— ਜੇ ਬਿਲਕੁਲ ਨਹੀ **ਕਰਾਵਦੀ**।
— ਲੀੜਾ ਕਪੜਾ **ਦੇਵਣਾ**।
— ਅਖਰ ਪੜਾ **ਦੇਵਣੇ**।
— ਵਾਹਿਗੁਰੂ ਜੀ ਕੀ ਫਤੇ **ਬੁਲਾਵਣੀ**।

ਇਸ ਤਰ੍ਹਾਂ ਦੀ ਸ਼ੈਲੀ ਸ੍ਰੀ ਭੈਣੀ ਸਾਹਿਬ ਤੋਂ ਪ੍ਰਾਪਤ ਹੁਕਮਨਾਮਿਆਂ ਵਿੱਚ ਨਹੀ ਆਈ। ਪਾਠਕਾਂ ਦੇ ਗਿਆਤ ਵਾਸਤੇ ਇਸ ਹੁਕਮਨਾਮੇ ਨੂੰ ਅਖ਼ੀਰ ਵਿੱਚ ਹੀ ਦਿੱਤਾ ਗਿਆ ਹੈ।

ਇਸ ਤੋਂ ਇਲਾਵਾ ਬਾਹਰੋਂ ਕਈ ਹੋਰ ਉਤਾਰੇ ਵੀ ਮੇਰੇ

ਦੇਖਣ ਵਿੱਚ ਆਏ ਹਨ ਜੋ ਬਹੁਤ ਹੀ ਅਸ਼ੁੱਧ ਅਤੇ ਅਪ੍ਰਮਾਣੀਕ ਹਨ। ਐਸੇ ਉਤਾਰੇ ਇਸ ਪੁਸਤਕ ਵਿੱਚ ਸ਼ਾਮਲ ਨਹੀਂ ਕੀਤੇ ਗਏ। ਜੋ ਹੋਰ ਪ੍ਰਮਾਣੀਕ ਹੁਕਮਨਾਮੇ ਖ਼ੋਜ ਦੌਰਾਨ ਲੱਭਦੇ ਜਾਣਗੇ, ਅਗਲੀਆਂ ਐਡੀਸ਼ਨਾਂ ਵਿੱਚ ਉਹਨਾਂ ਨੂੰ ਵੀ ਸ਼ਾਮਲ ਕਰ ਲਿਆ ਜਾਵੇਗਾ।

**ਮਾੜੀਆਂ ਹਰਕਤਾਂ-** ਇੱਕ ਗਲ਼ ਹੋਰ ਕਰਨੀ ਵੀ ਜ਼ਰੂਰੀ ਹੈ। ਕਾਫ਼ੀ ਸਮਾ ਪਹਿਲਾਂ ਅੰਗਰੇਜ਼ਾਂ ਦੀ ਸ਼ਹਿ ਨਾਲ ਨਾਮਧਾਰੀ ਸਮਾਜ ਨਾਲ ਮਤਭੇਦ ਰੱਖਣ ਵਾਲੇ ਸਿੱਖਾਂ ਨੇ ਨਾਮਧਾਰੀ ਸਮਾਜ ਵਿੱਚੋਂ ਕੱਢੇ ਗਏ ਟਹਿਲ ਸਿੰਘ ਨੂੰ ਆਪਣੇ ਨਾਲ ਰਲ਼ਾ ਲਿਆ ਅਤੇ ਉਸ ਪਾਸੋਂ ਹੁਕਮਨਾਮਿਆਂ ਦੀਆਂ ਨਕਲਾਂ ਪ੍ਰਾਪਤ ਕਰ, ਆਖੇਪਕਾਰੀ ਕਰਕੇ ਛਪਵਾਂ ਦਿੱਤੇ ਅਤੇ ਬਾਅਦ ਵਿੱਚ ਡਾ. ਗੰਡਾ ਸਿੰਘ ਨੇ ਵੀ ਐਸਾ ਹੀ ਕੰਮ ਕੀਤਾ ਅਤੇ 'ਕੂਕਿਆਂ ਦੀ ਵਿਥਿਆ' ਪੁਸਤਕ ਦੇ ਅਖ਼ੀਰ ਵਿੱਚ ਉਹੀ ਆਖੇਪਕ ਹੁਕਮਨਾਮੇ ਛਾਪ ਦਿੱਤੇ। ਇਹਨਾਂ ਮਾੜੀਆਂ ਹਰਕਤਾਂ ਦਾ ਨਾਮਧਾਰੀ ਸਮਾਜ ਨੇ ਉਸ ਸਮੇਂ ਡਟ ਕੇ ਵਿਰੋਧ ਕੀਤਾ ਸੀ, ਪਰ ਕੋਈ ਅਸਰ ਨਾ ਹੋਇਆ। ਇਹਨਾਂ ਛਪਿਆਂ ਹੁਕਮਨਾਮਿਆਂ ਵਿੱਚ ਅਨੇਕਾਂ ਆਖੇਪਕਾਰੀਆਂ ਕੀਤੀਆਂ ਹੋਈਆਂ ਹਨ ਜਿਨ੍ਹਾਂ ਬਾਰੇ ਦੱਸਦਿਆਂ ਹੋਇਆਂ ਇੱਕ ਪੁਸਤਕ ਤਿਆਰ ਹੋ ਸਕਦੀ ਹੈ। ਪਰ ਮੈਂ ਏਥੇ ਏਨ੍ਹਾ ਹੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਵਿਚਾਰਧਾਰਾ ਨੂੰ ਨਿਸ਼ਾਨਾ ਮਿੱਥ ਕੇ ਇਹਨਾਂ ਭੱਦਰ ਪੁਰਸ਼ਾਂ ਨੇ ਆਖੇਪਕਾਰੀ ਕੀਤੀ ਸੀ ਉਹ ਬਿਲਕੁਲ ਗਲ਼ਤ ਸੀ। ੧੮੭੭ ਈ. ਤੋਂ ੧੮੮੧ ਈ. ਤੱਕ ਅਨੇਕਾਂ ਹੁਕਮਨਾਮੇ ਅੰਗਰੇਜ਼ ਸਰਕਾਰ ਨੇ ਨਾਮਧਾਰੀ ਸਿੰਘਾਂ ਦੀਆਂ ਤਲਾਸ਼ੀਆਂ ਸਮੇਂ ਪਕੜੇ ਸਨ ਅਤੇ

ਕਈ ਹੁਕਮਨਾਮਿਆਂ ਦੇ ਉਤਾਰੇ ਕਰਕੇ ਮੁਖ਼ਬਰਾਂ ਨੇ ਬਾਰਬਟਨ ਅਤੇ ਸ੍ਰ. ਅਤਰ ਸਿੰਘ ਭਦੌੜ ਰਾਹੀ ਸਰਕਾਰ ਪਾਸ ਪਹੁੰਚਾਏ ਸਨ। ਇਹ ਵਿਅਕਤੀ ਨਾਮਧਾਰੀਆਂ ਦੇ ਮਿੱਤਰ ਨਹੀ ਸਗੋਂ ਵਿਰੋਧੀ ਸਨ। ਇਹਨਾਂ ਵੱਲੋਂ ਸਰਕਾਰ ਪਾਸ ਭੇਜੇ ਹੁਕਮਨਾਮਿਆਂ ਦੇ ਉਹਨੀਂ ਦਿਨੀਂ ਕੀਤੇ ਗਏ ਅੰਗਰੇਜ਼ੀ ਅਨੁਵਾਦ ਭਾਰਤ ਸਰਕਾਰ ਦੀਆਂ ਫ਼ਾਈਲਾਂ ਵਿੱਚ ਪਏ ਹੋਏ ਹਨ, ਜਿਨ੍ਹਾ ਨੂੰ ਮੈਂ ਆਪਣੀ ਪੁਸਤਕ Kuka Movement, Freedom Struggle in Punjab ਦੇ ਪੰਨਾ ੨੨ ਤੋਂ ੭੨ ਤੱਕ ਛਾਪ ਦਿੱਤਾ ਹੋਇਆ ਹੈ। ਕੋਈ ਵੀ ਵਿਅਕਤੀ ਸਰਕਾਰ ਦੇ ਦਫ਼ਤਰ ਵਿੱਚ ਪਏ ਅਥਵਾ ਮੇਰੀ ਉਪਰੋਕਤ ਪੁਸਤਕ ਵਿੱਚ ਛਪੇ ਹੁਕਮਨਾਮਿਆਂ ਨੂੰ ਪੜ੍ਹ ਸਕਦਾ ਹੈ। ਉਸ ਨੂੰ ਸਹਿਜੇ ਹੀ ਪਤਾ ਲੱਗ ਜਾਵੇਗਾ ਕਿ ਜਿਸ ਵਿਚਾਰਧਾਰਾ ਨੂੰ ਮੁੱਖ ਰੱਖਕੇ ਆਖੇ ਪਕਾਰੀ ਕੀਤੀ ਗਈ ਸੀ, ਉਹ ਇਹਨਾਂ ਹੁਕਮਨਾਮਿਆਂ ਵਿੱਚ ਕਿਤੇ ਵੀ ਨਜ਼ਰ ਨਹੀਂ ਆਉਂਦੀ। ਹਕੀਤਕ ਵੀ ਇਹੋ ਹੀ ਹੈ।

ਟਹਿਲ ਸਿੰਘ ਦੇ ਆਖੇਪਕਾਰੀ ਵਾਲੇ ਹੁਕਮਨਾਮੇ ਛਾਪੇ ਜਾਣ ਸਮੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਈ ਵਾਰ ਵਜ਼ੀਰ ਹਿੰਦ ਪ੍ਰੈਸ ਦੇ ਭਾਈ ਵੀਰ ਸਿੰਘ ਅਤੇ ਸੇਵਾ ਸਿੰਘ ਨੂੰ ਆਖਿਆ ਸੀ ਕਿ ਉਹ ਟਹਿਲ ਸਿੰਘ ਦੇ ਗ਼ਲਤ ਹੁਕਮਨਾਮੇ ਉਨ੍ਹਾਂ ਚਿਰ ਨਾ ਛਾਪਣ ਜਿਨ੍ਹਾਂ ਚਿਰ ਉਹਨਾਂ ਨੂੰ ਨਾਮਧਾਰੀ ਦਰਬਾਰ ਵੱਲੋਂ ਅਸਲ ਹੁਕਮਨਾਮੇ ਨਾ ਮਿਲ ਜਾਣ। ਪਰ ਇਹ ਲੋਕ ਤਾਂ ਜਾਣ-ਬੁਝ ਕੇ ਆਖੇਪਕਾਰੀ ਕਰਨ ਵਿੱਚ ਲੱਗੇ ਹੋਏ ਸਨ, ਫੇਰ ਉਹ ਸਿਆਣੀ ਗਲ਼ ਕਿਉਂ ਮੰਨਦੇ? ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਹਨਾਂ ਜਤਨਾਂ ਬਾਰੇ ਥੋੜਾ ਜਿਹਾ ਵੇਰਵਾ ਜੱਸ ਜੀਵਨ-

ਹਿੱਸਾ-੩ ਦੇ ਪੰਨੇ ੧੬, ੨੫, ਅਤੇ ੨੬ ਤੇ ਦਿੱਤਾ ਗਿਆ ਹੈ। ਪਾਠਕ ਆਪ ਪੜ੍ਹਕੇ ਸਮਝ ਸਕਦੇ ਹਨ ਕਿ ਜਾਣ-ਬੁਝ ਕੇ ਸ਼ਰਾਰਤ ਕੀਤੀ ਗਈ ਸੀ ਹੁਕਮਨਾਮਿਆਂ ਵਿੱਚ ਆਖੇਪਕਾਰੀ ਕਰਨ ਦੀ। ਇਸ ਬਾਰੇ ਹੋਰ ਜ਼ਿਆਦਾ ਲਿਖਣ ਦੀ ਲੋੜ ਨਹੀਂ ਹੈ।

ਅਖ਼ੀਰ ਵਿੱਚ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਪ੍ਰੇਰਕੇ ਮੈਨੂੰ ਖ਼ੋਜ ਕਰਨ ਦੇ ਕੰਮ ਵੱਲ ਰੁਚਿਤ ਕੀਤਾ ਹੈ ਅਤੇ ਮੇਰਾ ਹੌਸਲਾ ਬਣਾਈ ਰੱਖਿਆ ਹੈ। ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਇਹ ਹੁਕਮਨਾਮੇ ਛਪਕੇ ਪਾਠਕਾਂ ਤੀਕ ਪਹੁੰਚ ਰਹੇ ਹਨ। ਹੁਕਮਨਾਮਿਆਂ ਨੂੰ ਪੁਸਤਕ ਦਾ ਰੂਪ ਦੇਣ ਤੱਕ ਪ੍ਰੀਤਮ ਸਿੰਘ 'ਕਵੀ' ਜੀ ਦਾ ਕਾਫੀ ਯੋਗਦਾਨ ਹੈ। ਕਵੀ ਜੀ ਮੈਨੂੰ ਹਰ ਤਰ੍ਹਾਂ ਨਾਲ ਸਹਿਯੋਗ ਪਹਿਲਾਂ ਵੀ ਦਿੰਦੇ ਰਹੇ ਹਨ ਅਤੇ ਹੁਣ ਵੀ ਦਿੱਤਾ ਹੈ। ਕਵੀ ਜੀ ਦਾ ਬਹੁਤ ਬਹੁਤ ਧੰਨਵਾਦ। ਹੁਕਮਨਾਮਿਆਂ ਦੀ ਪੁਰਾਤਨ ਸ਼ੈਲੀ ਹੋਣ ਕਰਕੇ, ਟਾਈਪ ਸੈਟਿੰਗ ਵਿੱਚ ਵਿਸ਼ੇਸ਼ ਉੱਦਮ ਕਰਨ ਲਈ ਮੈਂ ਸ੍ਰ. ਚਤਰ ਸਿੰਘ ਬੀਰ ਦੇ ਸਪੁੱਤਰ ਮਨਦੀਪ ਸਿੰਘ ਦਾ ਵੀ ਸ਼ਕਰਗੁਜ਼ਾਰ ਹਾਂ।

ਏਥੇ ਮੈਂ ਆਪਣੀ ਪਤਨੀ ਸੁਦਰਸ਼ਨ ਕੌਰ ਦਾ ਵੀ ਧੰਨਵਾਦ ਜ਼ਰੂਰ ਕਰਨਾ ਚਾਹਾਂਗਾ ਜੋ ਮੇਰੇ ਰੁਝੇਵਿਆਂ ਕਰਕੇ ਉਪਜੇ ਵਿਘਨਾਂ ਦੀ ਪਰਵਾਹ ਨਾ ਕਰਦੇ ਹੋਏ ਮੇਰੇ ਖਾਣ ਪੀਣ ਦੀ ਲੋੜ ਦਾ ਧਿਆਨ ਤਾਂ ਰੱਖਦੀ ਹੀ ਰਹੀ, ਸਗੋਂ ਸਮਾ ਕੱਢਕੇ ਪਰੂਫ਼ਰੀਡਿੰਗ ਵਿੱਚ ਵੀ ਮੇਰੀ ਮਦਦ ਕਰਦੀ ਰਹੀ।

ਅੰਤ ਵਿੱਚ ਮੈਂ ਇੱਕ ਗਲ਼ ਹੋਰ ਕਹਿਣੀ ਚਾਹੁੰਦਾ ਹਾਂ।

ਮੈਨੂੰ ਆਪਣਾ ਕੰਮ ਕਰਨ ਲਈ ਹਰ ਤਰ੍ਹਾਂ ਨਾਲ ਸਤਿਗੁਰੂ ਜੀ ਵੱਲੋਂ, ਸਮਾਜ ਵੱਲੋਂ ਸਹਿਯੋਗ ਮਿਲਦਾ ਹੈ। ਕਿਸੇ ਤਰ੍ਹਾਂ ਦਾ ਵੀ ਕੋਈ ਦਖ਼ਲ ਨਹੀਂ ਦਿੱਤਾ ਜਾਂਦਾ। ਇਸ ਲਈ ਪੁਸਤਕ ਵਿੱਚ ਜੋ ਕੁਝ ਵੀ ਚੰਗਾ ਹੈ, ਠੀਕ ਹੈ, ਉਸਦਾ ਸ਼ਰੇਅ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹੈ, ਅਤੇ ਜੋ ਕਮੀਆਂ ਜਾਂ ਗ਼ਲਤੀਆ ਰਹਿ ਗਈਆਂ ਹੈਨ, ਉਸ ਦੀ ਜ਼ੁੰਮੇਵਾਰੀ ਕੇਵਲ ਮੇਰੀ ਹੈ। ਆਸ ਕਰਦਾ ਹਾਂ ਕਿ ਪਾਠਕ ਮੈਨੂੰ ਆਪਣੇ ਉਸਾਰੂ ਸੁਝਾਅ ਲਿਖ ਭੇਜਣਗੇ, ਜੋ ਮੈਨੂੰ ਹੋਰ ਵੀ ਚੰਗਾ ਕੰਮ ਕਰਨ ਵਿੱਚ ਸਹਾਈ ਹੋਣਗੇ।

ਸਤਿ ਸ੍ਰੀ ਅਕਾਲ।

**ਜਸਵਿੰਦਰ ਸਿੰਘ**
੨੩੪੮/ਬੀ, ਰਾਜਾ ਪਾਰਕ,
ਸ਼ਕੂਰ ਬਸਤੀ,
ਦਿੱਲੀ-੧੧੦੦੩੪

# ਰਹਿਤਨਾਮਾ

## ੧ਓ ਸਤਿਗੁਰਿ ਪ੍ਰਸਾਦਿ।

ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੈਣੀ ਦਾ, ਸੰਬੂਹ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕਾ ਖਾਲਸਾ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰੁ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ। ਦੋ ਵਾਰੀ ਗੜਵਾ ਮਾਜਨਾ। ਮਦਾਨ ਬਸਤ੍ਰ ਲਾਹਿ ਕੇ ਜਾਨਾ, ਦਾਤਣ ਕਰਨੀ। ਫੇਰ ਇਸਨਾਨੁ ਕਰਨਾ, ਬਾਣੀ

ਪੜਨੀ। ਜੇ ਕੰਠ ਨਾ ਹੋਵੇ ਤਾ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਬੁਢੇ ਬਾਲੇ ਨੇ। ਜਪੁ ਜਾਪੁ ਦੂਹਾ ਦੇ ਹਜਾਰੇ ਕੰਠ ਕਰਨੇ। ਰਹਿਰਾਸ, ਆਰਤੀ ਸੋਹਿਲਾ ਏਤਨੀ ਤਾ ਜਰੂਰ ਹੀ ਕੰਠ ਕਰਨੀ, ਤੇ ਸੀਲ ਸੰਤੋਖੁ ਸਭ ਨੇ ਰਖਣਾ। ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ।

ਹੋਰੁ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ 'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।' ਜੋ ਕੋਈ ਭਜਨੁ ਪੁਛਕੇ ਨਾ ਕਰੂਗਾ ਉਸਦਾ ਮੂਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰੁ ਜੀ ਕਿਸੇ ਨੇ ਮੰਦਾ ਫਿਕਾ ਨਹੀ ਬੋਲਣਾ, ਖਿਮਾ ਕਰਨੀ। ਬੋਲੂ

ਕੁਬੋਲੁ ਸਹਿ ਜਾਣਾ ਸਭ ਦਾ। ਜੋ ਕੋਈ ਮਾਰੇ ਕੁਛੁ, ਤਾ ਭੀ ਖਿਮਾ ਕਰਨੀ, ਤੁਸਾ ਦਾ ਰਛਕ ਗੁਰੂ ਹੈ। ਹਰਿ ਬਖਤ ਤੁਸੀ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ। ਹਰਿ ਬਖਤ ਦੁਵਾਨੁ ਲਾਉਣਾ, ਹਰਿ ਦਿਨ ਸਬਦੁ ਕੀਤਰਨੁ ਕਰਨਾ।

ਜੇਕਰ ਜਗ ਕਰਨਾ ਹੋਵੇ ਤਾ ਚੌਕਾ ਦੇਣਾ। ਭਾਡੇ ਕੋਰੇ ਲਿਆਉਣੇ। ਚੌਕੇ ਵਿਚ ਚਰਨ ਧੋਇਕੇ ਬੜਨਾ ਅਰ ਹੋਮ ਬੀ ਕਰਨਾ। ਪਹਲੇ ਚੌਕਾ ਦੇਣਾ ਹੋਮ ਦੀ ਜਗਾ, ਲਕੜੀ ਹੋਮ ਵਿਚ ਪਲਾਹ ਦੀ ਪਾਉਣੀ ਜਾ ਬੇਰੀ ਦੀ ਪਾਉਣੀ। ਫੂਕ ਨਹੀ ਮਾਰਨੀ ਹੋਮ ਵਿਚ। ਹੋਮ ਦੀ ਅਗ ਨੂ ਪਖੀ ਨਾਲ ਝਲਣਾ। ਪੰਜ ਆਦਮੀ ਹੋਮ ਵਿਚ ਪੋਥੀਆ ਉਤੋ

ਬਾਣੀ ਪੜਨੀ। ਚਉਪਈ ਜਪੁ, ਜਾਪੁ, ਚੰਡੀ ਚਰਿਤ੍ਰ, ਅਕਾਲ ਉਸਤਤ[1], ਛੇਵਾ ਆਦਮੀ[2] ਅਹੂਤੀਆ ਪਾਵੇ। ਸਤਵਾ ਮਗਰੋ ਨਾਲ ਹੀ ਜਲ ਦਾ ਛਿਟਾ ਦੇਵੇ ਥੋੜਾ ਥੋੜਾ। ਜੇ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾ ਕਿਸੇ ਹੀ ਥਾ ਦੁਵਾਨੁ ਬਿਚ ਨਹੀ ਬੜਨ ਦੇਣਾ। ਜੇਕਰ ਜੋਰਾਬਰ ਹੋਵੇ ਤਾ ਸਭਨਾ ਨੇ ਇਹੁ ਅਰਦਾਸ ਕਰਨੀ ਜੀ ਏਹੁ ਆਦਮੀ ਏਥੇ ਆਉਣ ਜੋਗਾ ਈ ਨਾ ਰਹੇ।

ਹੋਰੁ ਜੀ ਮੇਰੀ ਮਤ ਬਹੁਤ ਥੋੜੀ ਹੈ। ਤੁਸੀ ਆਪ ਹੀ ਸਭ ਕੁਛ ਸਮਝ ਲੈਣਾ ਜੀ। ਹੋਰੁ ਜੀ ਸਭਨੇ ਹਥ ਜੋੜਨੇ ਪਰਮੇਸਰ ਅਗੇ ਜੋ ਹੇ ਮਹਾਰਾਜ ਸਾਡਾ

ਧਰਮੁ ਬਣਿਆ ਰਹੇ ਜੀ। ਹੋਰੁ ਕਛਾ ਰਖਣੀਆ, ਪਉਚਾ ਪਾਕੇ ਪਉਚਾ ਲਹੁਣਾ। ਹੋਰੁ ਜੀ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀ ਕਿਸੇ ਨੇ। ਹੋਰੁ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀ ਲੈਣਾ, ਬਟਾ ਨਹੀ ਕਰਨਾ। ਸਦਾ ਗੁਰੂ ਗੁਰੂ ਜਪਦੇ ਰਹਿਣਾ।

ਸਾਰੇ ਬਹੀਰ ਨੂ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾ ਸੋਲਾ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ। ਦਾਰੂ ਮਾਸ ਨਹੀ ਖਾਣਾ ਪੀਣਾ। ਖੌਫ ਰਖਣਾ ਗੁਰੂ ਦਾ ਹਰਿ ਦਮ।

---

੧. ਚੰਡੀ ਦੀ ਵਾਰ ਅਤੇ ਉਗ੍ਰਦੰਤੀ ਇਹ ਬਾਣੀਆਂ ਹਵਨ ਵਿੱਚ ਪੜ੍ਹਨ ਦਾ ਹੁਕਮ ਸਤਿਗੁਰੂ ਹਰੀ ਸਿੰਘ ਜੀ ਨੇ ਦਿੱਤਾ ਸੀ।
੨. ਭਜਨ ਵੀ ਕਰੇ।

# ਹੁਕਮਨਾਮਾ

# ੨

## ੧ੴ ਸਤਿਗੁਰਿ ਪ੍ਰਸਾਦਿ।

ਲਿਖਤੁਮ ਰਾਮ ਸਿੰਘ ਤੇ ਸਾਹਿਬ ਸਿੰਘ, ਹੋਰ ਸੰਬੂਹਿ ਖਾਲਸਾ ਜੀ ਭੈਣੀ ਦੇ 'ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ। ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ,' ਜੋਗ ਉਪਮਾ ਸਿੰਘ ਸਾਹਿਬ ਨਿਹੰਗ ਸਿੰਘ ਕਾਨ੍ਹ ਸਿੰਘ ਜੀ[੧], ਜਵਾਹਰ ਸਿੰਘ ਜੀ[੨] ਤੇ ਸੁਧ ਸਿੰਘ ਜੀ[੩], ਰਮੇਸਰ ਸਿੰਘ ਜੀ, ਹੁਕਮਾ ਸਿੰਘ ਜੀ[੪] ਅਤੇ ਸਮੁੰਦ ਸਿੰਘ ਜੀ[੫], ਉਤਮ ਸਿੰਘ ਦੋਨੋਂ[੬] ਤੇ ਜੋਗਾ

ਸਿੰਘ[੭] ਮਾਨ ਸਿੰਘ ਜੀ[੮] ਤੇ ਹੋਰ ਸੰਬੂਹਿ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰੁ ਜੀ ਬਿਵਾਹ ਦੀ ਬਾਤ ਖਰੀ ਚੰਗੀ ਹੈ। ਸੁਆਗਮ ਕੇ ਬਿਚ ਹੀ ਵਿਆਹਿ ਦਾ ਅਨੰਦ ਪੜ ਲੈਣਾ। ਹੋਰੁ ਸਾਰੀ ਸੰਗਤ ਨੇ ਸਾਤਗੀ ਏਹੀ ਜੇਹੀ ਫੜਨੀ, ਕੋਈ ਕਿਸੇ ਤਰਾ ਦੀ ਨਿੰਦਿਆ ਕਰੇ ਉਸਦੇ ਬਲ ਧਿਆਨ ਨਹੀ ਕਰਨਾ। ਚਾਹੇ ਕੋਈ ਕਿਸੇ ਨੂ ਮਾਰੇ ਤਾ ਬੀ ਸਬਰ ਕਰ ਜਾਣਾ। ਪ੍ਰਮੇਸਰ ਖਿਮਾ ਧੀਰਜ ਵਾਲਿਆ ਦੇ ਸਦਾ ਅੰਗ ਸੰਗ ਹੈ ਜੀ। ਗੁਰੂ ਜੀ ਲਿਖਾ ਹੈ-ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ। ਹੋਰ ਜੀ ਉਸ ਦੀ ਸਲਾਹਿ ਫੇਰ ਮਿਲਣ ਦੀ ਹੋਵੇ ਤਾ

ਫੇਰ ਮਿਲਾਇ ਲੇਵੇ। ਜੋ ਕੋਈ ਏਸ ਧਰਮ ਵਿਚ ਚਲੂਗਾ ਤਾ ਉਸਨੂ ਸਭ ਸੁਖ ਪ੍ਰਾਪਤ ਹੋਇ ਜਾਣਗੇ, ਸਤਿ ਕਰਕੇ ਮੰਨਣਾ, ਪਰ ਕੰਮ ਖਿਮਾ ਦਾ ਬਹੁਤ ਹੈ ਬਡਾ।

ਹੋਰੁ ਮਹਾਰਾਜ ਜੀ ਸਬੂਹਿ ਖਾਲਸੇ ਨੇ ਆਪ ਵਿਚਾਰ ਲੈਣਾ ਜੋ ਭਲਾਈ ਦੇ ਕੰਮ ਹੈਨ। ਮੇਰੀ ਬੁਧ ਬਹੁਤ ਥੋੜੀ ਹੈ, ਮੈ ਤਾ ਕੁਛ ਜਪੁ ਤਪੁ ਨਹੀ ਕੀਤਾ। ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ। ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ। ਮੇਰੀ ਲਜਿਆ ਤੁਸੀ ਸਾਧ ਸੰਗਤ ਨੇ ਰਖਣੀ ਹੈ। ਜੇਕਰ ਤੁਸੀ ਭਲੇ ਹੋਵਹੁਗੇ ਤਾ ਮੈਨੂ ਬੁਰਾ ਕਿਸੇ ਨਹੀ ਆਖਣਾ ਤੁਹਾਡੇ ਪਿਛੇ ਅਰ ਮੈਨੂ ਬੀ ਬਖਸ ਦੇਊਗਾ ਗੁਰੂ।

# ਸਭ ਮਹੰਤ ਪੰਚ ਨੇ ਦ੍ਰਿੜ ਰਹਿਨਾ।

---

੧. ਪੁੱਤਰ ਸ੍ਰ. ਨੱਥਾ ਸਿੰਘ, ਪਿੰਡ ਚੱਕ, ਰਿਆਸਤ ਮਲੇਰਕੋਟਲਾ।

੨. ਪੁੱਤਰ ਸ੍ਰ. ਦਲ ਸਿੰਘ।

੩. ਪੁੱਤਰ ਸ੍ਰ. ਰਣ ਸਿੰਘ, ਪਿੰਡ ਮਢੌਰ ਜ਼ਿਲ੍ਹਾ ਅੰਬਾਲਾ।

੪. ਪਿੰਡ ਪਿੱਥੋ, ਰਿਆਸਤ ਪਟਿਆਲਾ।

੫. ਪੁੱਤਰ ਸ੍ਰ. ਸਾਧਾ ਸਿੰਘ, ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ।

੬. ਉੱਤਮ ਸਿੰਘ ਪੁੱਤਰ ਸ੍ਰ. ਕਾਹਨ ਸਿੰਘ, ਪਿੰਡ ਅੱਛਰਵਾਲ, ਜ਼ਿਲ੍ਹਾ ਲੁਧਿਆਣਾ, ਅਤੇ ਉੱਤਮ ਸਿੰਘ ਪੁੱਤਰ ਸ੍ਰ. ਜੀਵਾ ਸਿੰਘ, ਪਿੰਡ ਰਾਇਸਰ ਜ਼ਿਲ੍ਹਾ ਲੁਧਿਆਣਾ।

੭. ਪੁੱਤਰ ਸ੍ਰ. ਗਰਜਾ ਸਿੰਘ, ਪਿੰਡ ਧੂੜਕੋਟ ਜ਼ਿਲ੍ਹਾ ਫ਼ਿਰੋਜ਼ਪੁਰ।

੮. ਪੁੱਤਰ ਸ੍ਰ. ਮੱਖਣ ਸਿੰਘ, ਪਿੰਡ ਸੈਦੋ ਜ਼ਿਲ੍ਹਾ ਫ਼ਿਰੋਜ਼ਪੁਰ।

ੴ

੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਸਰਬ ਉਪਮਾ ਜੋਗ ਸੰਬ੍ਰਹਿ ਸੰਗਤ ਖਾਲਸੇ ਜੀ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਬਾਚਨੀ ਜੀ, ਪ੍ਰਮਾਨ ਕਰਨੀ। ਸੰਬ੍ਰਹ ਮਾਈ ਬੀਬੀ ਕੋ ਰਾਮਸਤਿ ਬੁਲਾਈ ਬਾਚਨੀ। ਹੋਰੁ ਅਸੀ ਅਨੰਦ ਖੁਸੀ ਹੈ ਜੀ, ਸੰਬ੍ਰਹ ਸੰਗਤਿ ਕੀ ਸੁਖ ਮੰਗਦੇ ਹਾ ਹਮੇਸਾ ਅਕਾਲ ਪੁਰਖ ਪਾਸੋ।

ਹੋਰ ਤਾ ਖਾਲਸਾ ਜੀ ਕੋਈ ਦੂਖ ਨਹੀ ਇਕ ਸੰਗਤ ਦੇ ਬਛੋੜੇ ਦਾ ਹੋਇ ਰਹਿਆ ਹੈ। ਸੋ ਏ ਦੂਖ ਗੁਰੂ ਸਾਹਿਬ ਦੇ ਮੇਟਣ

ਦਾ ਹੈ। ਜਦ ਗੁਰੂ ਚਾਹੂਗਾ ਤੁਰਤ ਹੀ ਮੇਟ ਦੇਊਗਾ। ਸੋ ਜੀ ਸੰਬੂਹ ਸੰਗਤ ਦੀ ਸੁਖ ਅਨੰਦ ਦੀ ਖਵਰ ਪਾਈ। ਜਿਸ ਜਿਸ ਦੀ ਚਿਠੀ ਆਈ ਹੈ ਅਰ ਜਿਸ ਜਿਸ ਜੋ ਚੀਜ ਭੇਜੀ ਹੈ ਸਾਡੇ ਵਾਸਤੇ ਸੋ ਸਾਨੂ ਸਭ ਚੀਜ ਮਿਲੀ ਰੁਪਏ ਕਪੜੇ ਤੇ ਆਦ, ਗਲਾਸ ਦੁਇ ਬੀ ਮਿਲੇ। ਇਕ ਜਾਨਬਰ ਭੀ ਮਿਲਾਂ। ਸਭ ਸੰਗਤ ਦੀ ਖਵਰ ਸੁਨਕੇ ਹਰੇ ਹੋ ਗਏ ਹਾ। ਸਭਨੇ ਜੋ ਬਚਨ ਬਲਾਸ ਬੋਲਿਆ ਹੈ ਸੋ ਸਭ ਸਮਝਾ ਅਛੀ ਤਰਾ। ਇਕ ਨਾਮ ਗਾਮ ਸਮਝ ਤਾ ਲਏ ਸਭਦੇ, ਭਿੰਨ ਭਿੰਨ ਕਰਕੇ ਨਹੀ ਲਿਖੇ। ਭਿੰਨ ਭਿੰਨ ਲਿਖਣੇ ਤੇ ਕਾਗਦ ਬਹੁਤ ਬਧ ਜਾਦਾ ਹੈ ਨਾਲੇ ਭਜਨ ਬਾਣੀ ਦਾ ਹਰਜਾ ਹੁੰਦਾ ਹੈ। ਮੈ ਇਕੇਲਾ ਲਿਖਣ ਬਾਲਾ ਹਾ।

ਮੈ ਇਹ ਬਾਤ ਸਮਝੀ ਜੋ ਸੰਗਤਿ ਕੋ ਬੀ ਬਡਾ ਭਾਰੀ ਦੁਖ ਵਿਛੋੜੇ ਦਾ ਹੈ। ਸੋ ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ। ਬਾਣੀ ਦਾ ਉਚਾਰ ਕਰੋ ਪ੍ਰਭਾਤੇ। ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਨਗੇ, ਸਤਿ ਕਰ ਮੰਨਣਾ। ਗੁਰੂ ਜੀ ਕਾ ਬਚਨ ਹੈ ਸਰਬ ਰੋਗ ਕਾ ਅਉਖਧੁ ਨਾਮੁ। ਨਾਮ ਤੇ ਬਾਣੀ ਦਾ ਬਡਾ ਪ੍ਰਤਾਪ ਹੈ, ਪਰਸਪਰ ਮੇਲਾ ਹੈ। ਦੇਖੋ ਨਾਮ ਵਿਚ ਕੇਡੀ ਕਲਾ ਹੈ। ਸੋ ਕਈ ਹਜਾਰ ਭੋਗ ਪਿਆ ਹੈ ਨਾਮ ਕੀ ਕਲਾ ਸੇ, ਅਰ ਕਈ ਹਜਾਰ ਸਿੰਘ ਬਾਣੀ ਦੇ ਉਚਾਰ ਨੂ ਲਗਾ ਹੈ, ਅਰ ਬਾਣੀ ਨਾਮ ਕੇ ਗੁਣਾ ਕੋ ਉਚਾਰ ਕਰਦੀ ਹੈ।

ਸੋ ਏ ਦੋਨੋ ਅਮੋਲਕ ਚੀਜਾ ਹੈ। ਏਨਾ ਕਾ ਕੁਛ ਮੁਲ ਨਹੀ ਕਹਿਆ ਜਾਦਾ। ਸਿਖਾ ਨੂ ਖਾਲਸਾ ਜੀ ਆਪ ਗੁਰੂ ਸਾਹਿਬ ਕ੍ਰਿਪਾ ਕਰਕੇ ਦਾਨ ਦਿਤਾ ਹੈ। ਸੋ ਤੁਸੀ ਤਕੜੇ ਹੋ ਕੇ ਉਚਾਰ ਕਰਨਾ ਸਾਰੀ ਸੰਗਤਿ ਨੇ ਤੁਰਦੇ ਫਿਰਦੇ ਕੰਮ ਕਿਰਤ ਕਰਦੇ।

ਗੁਰੂ ਜੀ ਦਾ ਹੁਕਮ ਹੈ ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ। ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ। ਸੋ ਖਾਲਸਾ ਜੀ ਜੰਮਣਾ ਮਰਨਾ ਜੂਨਾ ਨੂ ਬੜਾ ਈ ਦੁਖ ਹੈ। ਮਨੁਖਾ ਜਨਮ ਤੇ ਬਿਨਾ ਕਹਾ ਨਾਮ ਦਾਨ ਇਸਨਾਨ ਹਥ ਆਵਦਾ ਹੈ। ਏਹੁ ਬੀ ਗੁਰੂ ਜੀ ਦਾ ਹੁਕਮ ਹੈ ਐਥੈ ਨਾਵਹੁ ਭੁਲਿਆ ਫਿਰਿ ਹਥੁ

ਕਿਥਾਊ ਨ ਪਾਇ। ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ। ਹਰਿ ਨਾਮ ਵਿਚ ਵਡਾਈਆ ਗੁਰੂ ਜੀ ਨੇ ਕਹੀਆ ਹੈ। ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥ ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ।

ਨਾਮ ਕੀ ਤਾ ਅਮਿਤ ਵਡਾਈ ਹੈ। ਮੈ ਜੀਉ ਕਿਆ ਕਹਿ ਸਕਦਾ ਹਾ। ਸੋ ਮੈ ਬਾਰ ਬਾਰ ਲਿਖਦਾ ਹਾ ਸੰਗਤ ਕੀ ਓਰ ਜੋ ਬਡੇ ਝਲ੍ਹਾਗੇ ਨਾਵਣਾ।[2] ਸੋ ਗੁਰੂ ਸਾਹਿਬ ਦਾ ਹੁਕਮ ਹੈ ਜੋ ਸਵਾ ਪਹਿਰ ਰਾਤ ਰਹਿੰਦੀ ਕੇ ਸਾਥ ਇਸਨਾਨ ਕਰੇ ਸਮੇਤ ਕੇਸੀ, ਗੁਰਬਾਣੀ ਦਾ ਤੇ ਨਾਮ ਦਾ ਉਚਾਰ ਕਰੇ ਉਸਕੋ ਮੋਤੀ ਦਾਨ ਦਾ ਪੁਨ ਹੁੰਦਾ ਹੈ, ਫੇਰ ਸੁਵਰਨ ਦਾ, ਫੇਰ ਰੁਪੇ

ਦਾ, ਫੇਰ ਤਾਬੇ ਦਾ, ਫੇਰ ਅੰਨ ਦਾ, ਫੇਰ ਦੁਧ ਦਾ, ਫੇਰ ਜਲ ਦਾ। ਫੇਰ ਦਿਨ ਚੜੇ ਪੁਨ ਕੁਛ ਨਹੀ, ਪਿੰਡਾ ਧੋ ਲੈਣਾ ਹੈ। ਸੋ ਜੀ ਏਹੁ ਮਹਾਤਮੁ ਦਸਮੇ ਪਾਤਸਾਹ ਨੇ ਮੁਖਾਰਬਿੰਦ ਤੇ ਉਚਾਰ ਆਪ ਕੀਤਾ ਹੈ। ਸੋ ਜਿਤਨਾ ਬਣ ਆਵੇ ਉਤਨੀ ਰਾਤ ਤੇ ਕਰਨਾ ਜਰੂਰ।

ਹੋਰੁ ਭਾਈ ਖਾਲਸਾ ਜੀ ਜਿਤਨੇ ਪੁਜ ਆਵਣ ਉਤਨੇ ਭੋਗ ਗ੍ਰੰਥ ਸਾਹਿਬ ਦੇ ਪੁਆਉਣੇ ਤੇ ਆਪ ਪਾਉਣੇ। ਜੇਕਰ ਇਕ ਘਰ ਤੇ ਨਾ ਪੁਜ ਆਵੇ ਤਾ ਦੁਹਿ ਚਹੁ ਸਿੰਘਾ ਨੇ ਰਲ ਕੇ ਭੋਗ ਪੁਆ ਦੇਣੇ। ਬਡਾ ਅਡੰਬਰ ਨਹੀ ਕਰਨਾ। ਬਹੁਤੇ ਸਿੰਘ ਦੂਸਰੇ ਪਿੰਡਾ ਦੇ ਨਾ ਕਠੇ ਕਰਨੇ। ਜਥਾ ਸਕਤ ਪ੍ਰਸਾਦਿ ਕਰਕੇ ਭੋਗ ਪਾ ਦੇਣਾ।

ਹੋਰੁ ਇਕ ਸਿੰਘ ਨੇ ਐਸਾ ਲਿਖਾ ਹੈ ਮੇਰੇ ਤੇ ਬਾਣੀ ਕੰਠ ਨਹੀ ਹੁੰਦੀ। ਗੁਰੂ ਜੀ ਨੇ ਬੀ ਹੁਕਮ ਦਿਤਾ ਸੀ ਅਖਰ ਪੜਨੇ ਦਾ। ਸੋ ਇਕ ਸਿਖ ਨੇ ਅਰਜ ਕੀਤੀ ਗੁਰੂ ਜੀ ਮੇਰੇ ਤੇ ਅਖਰ ਨਹੀ ਪੜ ਹੁੰਦੇ, ਮੈਨੂ ਆਉਦੇ ਨਹੀ। ਗੁਰੂ ਜੀ ਨੇ ਕਹਾ ਅਛਾ ਸਿਖਾ ਤੂ ਏਸ ਜਗਾ ਇਕ ਪਥਰ ਹਮੇਸਾ ਸਿਟ ਜਾਇਆ ਕਰ, ਤਾ ਉਹ ਸਿਖ ਲਗਾ ਇਕ ਪਥਰ ਹਮੇਸਾ ਸਿਟਣ ਤਾ ਪਥਰਾ ਦਾ ਢੇਰ ਲਗ ਗਇਆ। ਤਾ ਗੁਰੂ ਜੀ ਨੇ ਕਿਹਾ ਇਕ ਇਕ ਅਖਰੁ ਸਿਖੇ ਜੇ ਹਮੇਸਾ ਤਾ ਅਖਰ ਸਿਖੇ। ਪਥਰਾ ਦੇ ਸਿਟਣ ਤੇ ਏਡਾ ਢੇਰ ਲਗ ਗਇਆ, ਸੋ ਅਜੇ ਤੈਨੂ ਆਉਦੇ ਨਹੀ ਤਾ ਆਇ ਜਾਣਗੇ। ਤਾ ਉਹ ਸਿਖ

ਹੁਕਮ ਮੰਨਕੇ ਅਖਰ ਪੜਨ ਲਗ ਗਇਆ, ਫੇਰ ਅਖਰ ਪੜ ਗਇਆ। ਸੋ ਖਾਲਸਾ ਜੀ ਜੋ ਇਕ ਦੁਇ ਤੁਕਾ ਨਿਤ ਕੰਠ ਕਰਨਗੇ, ਬਹੁਤ ਬਾਣੀ ਕੰਠ ਹੋ ਜਾਊਗੀ, ਸਤਿ ਕਰਕੇ ਮੰਨਣਾ।

ਸੋ ਭਾਈ ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ, ਬੁਢੇ ਬਾਲੇ ਨੇ। ਜੋ ਬਾਣੀ ਪੜੇਗਾ ਅਰ ਭਜਨ ਕਰੇਗਾ ਸੋ ਉਸ ਕੇ ਵਾਸਤੇ ਸਭ ਸੁਖ ਹੋਨਗੇ। ਰਿਜਕ ਦੇ ਬਿਚ ਬੀ ਬਰਕਤ ਹੋਊਗੀ। ਸਰੀਰ ਬੀ ਅਰੋਗ ਰਹੇਗਾ। ਹਰਿ ਤਰਾ ਸੇ ਉਸ ਸਰੀਰ ਦੀ ਗੁਰੂ ਰਛਿਆ ਕਰੇਗਾ, ਸਤਿ ਕਰਕੇ ਮੰਨਣਾ। ਗੁਰਮੰਤ੍ਰ ਹੀਣ ਪ੍ਰਾਣੀ ਕੂਕਰ ਸੂਕਰ ਗਰਧਪ ਸਰਪਨ ਕੀ ਨਿਆਈ ਹੈ ਮਨੁਖ। ਸੋ ਜੀ ਮੈ ਏਸੇ

ਬਾਸਤੇ ਬਾਰ ਬਾਰ ਬਾਣੀ ਕੰਠ ਕਰਨ ਨੂ
ਲਿਖਦਾ ਹਾ ਅਰ ਆਪ ਬੀ ਮੈ ਕੁਛ ਨਹੀ
ਲਿਖ ਸਕਦਾ ਹਾ। ਜਦ ਹਰਦਾਸ ਲਿਖਣ
ਲਗਦਾ ਹਾ ਤਦ ਹੀ ਗੁਰੂ ਸਾਹਿਬ ਅਗੇ
ਪਹਿਲੇ ਹਥ ਜੋੜਕੇ ਬੇਨਤੀ ਕਰਦਾ ਹਾ
'ਹੇ ਗੁਰੂ ਸਾਹਿਬ ਜੀ ਜੋ ਤੈਨੂ ਅਛੀ ਲਗੇ
ਸੋ ਮੇਰੇ ਤੇ ਲਿਖਾਈ।' ਜੋ ਮੇਰੇ ਤੇ ਗੁਰੂ
ਸਾਹਿਬ ਲਿਖਾਵਦਾ ਹੈ ਸੋ ਮੈ ਸੰਗਤ ਕੀ
ਓਰ ਲਿਖ ਭੇਜਦਾ ਹਾ। ਮੇਰੇ ਮੈ ਜੀ ਕਹਾ
ਮਤ ਹੈ। ਜੇ ਮੇਰੇ ਮੈ ਮਤ ਹੁੰਦੀ ਤਾ ਮੈ
ਮਲੇਛਾ ਦੀ ਕੈਦ ਵਿਚ ਕਿਓ ਆਵਦਾ।
ਦੇਖੋ ਖਾਲਸਾ ਜੀ ਕਰਤਾਰ ਦੇ ਰੰਗ
ਤਮਾਸੇ, ਕਰਤਾਰ ਕੀ ਦਿਖਾਵਦਾ ਹੈ।

ਹੋਰੁ ਜੀ ਏਥੇ ਅਸੀ ਆਇਕੇ ਸਾਖੀਆ
ਦੇ ਬਹੁਤ ਅਰਥ ਸਮਝੇ ਹਾ ਗੁਰੂ ਸਾਹਿਬ

ਦੀ ਮਿਹਰ ਨਾਲ। ਅਗੇ ਸਾਖੀਆ ਵਲ ਥੋੜਾ ਧਿਆਨ ਸੀ। ਕਿਸ ਕਰਕੇ, ਕੋਈ ਦੁਖ ਨਹੀ ਥਾ। ਭਜਨ ਬਾਣੀ ਸੁਖ ਸਹਿਤ ਕਰਦੇ ਸੀ। ਖਾਣ ਪੈਨਣ ਦੀ ਕੁਛ ਕਮੀ ਨਹੀ ਸੀ। ਗੁਰੂ ਜੀ ਦਾ ਦਾਨ ਕੁਛੁ ਘਾਟਾ ਨਹੀ ਥਾ, ਸੁਖ ਸੇ। ਹੁਣ ਜਦ ਦੁਖ ਹੋਣ ਲਗਾ ਤਾ ਗੁਰੂ ਜੀ ਦੇ ਬਚਨਾ ਬਲਿ ਢੂਡਿ ਲਗੇ ਕਰਨਿ। ਕਿਓ ਜੋ ਦੁਖ ਬਣਦਾ ਹੈ ਤਾ ਵੈਦਾ ਦੀ ਢੂਡਿ ਕਰੀਦੀ ਹੈ। ਬਿਨਾ ਦੁਖ ਵੈਦਾ ਦੀ ਢੂਡਿ ਨਹੀ ਕਰੀਦੀ। ਦੁਖ ਬਣਿਆ ਤਾ ਦੇਖਣ ਲਗੇ। ਸੋ ਭਾਈ ਸਾਖੀਆ ਦੇ ਬਚਨ ਸਤਿ ਹੈ।

ਅਰਥ ਬੋਧ ਗੁਰੂ ਜੀ ਕੇ ਕਰਾਏ ਬਿਨਾ ਨਹੀ ਹੁੰਦਾ। ਪਹਿਲਾ ਤਾ ਅਸੀ ਆਖਦੇ ਥੇ ਭਾਈ ਏ ਸਿਖ ਸਾਧ ਸਾਡੇ ਨਾਲ ਵਿਰੋਧ

ਕਿਉ ਕਰਦੇ ਹੈ ? ਸੋ ਏਨਾ ਨੂ ਬੀ ਗੁਰੂ ਜੀ ਦਾ ਬਚਨ ਹੈ 'ਗਿਆਨੀ ਧਿਆਨੀ ਗੁਣੀ ਧਨਾਢ। ਨਾਮ ਜਪਤ ਘਰ ਘਰ ਮੈ ਆਢ।'[3] ਨਾਮ ਜਪਣ ਵਾਲਿਆ ਕੇ ਸਾਥ ਹਰਿ ਜਾਗਾ ਆਢਾ ਕਰਨਗੇ, ਸੋ ਪੁਜ ਕੇ ਕੀਤਾ ਸਿਰ ਤਾਈ। ਸੋ ਜੀ ਕਿਸੇ ਸਮੇ ਦੇ ਸਰਾਫੇ ਹੋਇ ਹੈਨਿ, ਏਨਾ ਦੇ ਕੀ ਬਸ ਹੈ। ਸਭ ਕੇ ਜੋ ਮੁਹ ਮੈ ਆਇਆ ਹੈ ਸੋ ਕਿਛੁ ਬਕਨੇ ਮੈ ਸੰਕਾ ਨਹੀ ਰਖੀ।

ਹੋਰੁ ਖਾਲਸਾ ਜੀ ਸਾਖੀਆ ਦੇ ਬਚਨ ਸਤਿ ਹੈ। ਲਿਖਾ ਹੈ ਏਹੀ 'ਸਬੈ ਨੀਤ ਕਰਤੇ ਸਤਿ ਸਾਤਿ।' ਸਤਿ ਤੇ ਸਤਿ ਚੌਦਾ। ਫੇਰ 'ਬਰਸ ਬੀਤ ਜਾਵੇ ਦਸ ਸਾਤਿ।'[4] ਦਸ ਸਤ ਸਤਾਰਾ। ਫੇਰ 'ਦੋਇ ਸਾਲਂ। ਤਾ ਮੈ ਮਿਲੇਂ ਸਭ ਹੋਇ ਬਰਸ

ਤੇਤੀਸ[੫]। ਫੇਰ ਗੁਰੂ ਸਾਹਿਬਾ ਦਾ ਬਚਨ ਹੈ ਚੌਤੀ ਸਾਲ ਚੜੇ ਤੇ 'ਰੌਲੀ ਪਰੈ ਦੇਸ ਸਭਿ ਰੁਲੈ।'[੬] ਸੋ ਖਾਲਸਾ ਜੀ ਚੜਦੇ ਚੌਤੀਏ ਰੌਲੀ ਤਾ ਪੈ ਗਈ ਹੈ[੭], ਅਗੇ ਜੋ ਸਚੇ ਪਾਤਿਸਾਹ ਕਲਗੀ ਵਾਲੇ ਦਾ ਹੁਕਮ ਹੈ ਸੋ ਸਭ ਪੂਰਾ ਵਰਤੇਗਾ, ਸਤਿ ਕਰਕੇ ਮੰਨਣਾ।

ਹੋਰ ਬਹੁਤਾ ਕੀ ਲਿਖਣਾ ਹੈ ਤੁਸੀ ਸਮਝ ਲੈਣਾ। ਅਗੇ ਤਾ ਵਿਲਿਆ ਦੇ ਵਾਸਤੇ ਨਾਸ ਤੇ ਗਰਕ ਹੋ ਜਾਣ ਦੇ ਬਚਨ ਹੈਨ, ਸੋ ਸਭ ਪੂਰੇ ਹੋਵਨਿਗੇ। ਸੁਰੂ ਹੋਣਾ ਚੌਤੀਏ ਤੇ ਹੈ। ਅਸੀ ਬੀ ਆਧੇ ਸੇ ਭਾਈ ਜੋ ਕੁਛ ਚੌਤੀਏ ਮੈ ਹੋਇਆ ਤਾ ਅਗੇ ਬੀ ਸਭ ਕਿਛੂ ਹੋਊ। ਸੋ ਚੌਤੀਏ ਮੈ ਜੋ ਕਹਾ ਥਾ ਸੋ ਸੁਰੂ ਹੋ ਗਿਆ। ਅਗੇ

ਦੇਖੋ ਕਰਤਾਰ ਦੇ ਰੰਗ ਤਮਾਸੇ, ਕੀ ਦਿਖਾਉਦਾ ਹੈ। ਹੋਰ ਜੋ ਸੰਗਤ ਨੇ ਲਿਖਾ ਥਾ ਤੁਸੀ ਕਦ ਆਵੋਗੇ ਸੋ ਖਾਲਸਾ ਜੀ ਜਦ ਸੰਬਰ ਸੂਰੀ ਫਿਰੂਗੀ ਤਦ ਆਵਾਗੇ। ਭਾਈ ਅਗੇ ਗੁਰੂ ਬਿਅੰਤ ਹੈ। ਅਪਨੇ ਕਰਤਬ ਜਾਨੇ ਆਪ।

ਹੋਰ ਏਹੁ ਸੰਗਤਿ ਨੇ ਲਿਖਾ ਥਾ ਜੋ ਦੂੰਦ ਪਵੇ ਤਾ ਕਿਥੇ ਕਟੀਏ ਦੂੰਦ ਸਮਾ। ਸਭ ਸਿੰਘ ਮਿਲਕੇ ਅਛੀ ਜਗਾ ਵਿਚਾਰ ਲੈਣੀ, ਉਥੇ ਕਟਿ ਲੈਣਾ। ਪਰ ਅਜੇ ਤਾ ਵਿਖੇੜਾ ਦੂਰ ਹੈ ਨਾਲੇ ਅਛੀ ਤਰਾ ਸੇ ਅਗ ਮਚੀ ਨਹੀ। ਲਕੜੀਆ ਬਾਲਣ ਇਕਠਾ ਹੁੰਦਾ ਹੈ। ਹੋਰ ਖਾਲਸਾ ਜੀ ਪ੍ਰਤੀਤ ਰਖਣੀ ਏਹੁ ਜੋ ਭਜਨ ਬਾਣੀ ਨਾਮ ਦਾਨੁ ਇਸਨਾਨ ਪਾਠੁ ਭੋਗ ਏਹੁ ਘਾਲ

ਕਰੂਗਾ ਉਸ ਦਾ ਬ੍ਰਿਥਾ ਨਾ ਜਾਊਗਾ। ਗੁਰੂ ਜੀ ਦਾ ਬਚਨ ਹੈ 'ਇਕੁ ਤਿਲੁ ਨਹੀ ਭੰਨੈ ਘਾਲਿਆ।' ਪ੍ਰਤੀਤ ਰਖਣੀ ਏਸ ਬਚਨ ਦੀ।

ਹੋਰੁ ਖਾਲਸਾ ਜੀ ਜੇ ਸਰਬੰਧੀ ਸਰੀਰ ਛੋਡ ਜਾਇ ਤਾ ਉਸ ਦੇ ਪਿਛੇ ਰੋਣਾ ਪਿਟਣਾ ਨਹੀ। ਜੇ ਕਿਛ ਬਣਿ ਆਵੈ ਜਥਾ ਸਕਤ ਪੁਨ ਦਾਨੁ ਭੋਗ ਪਾਠ, ਸਿਖਾ ਨੂ ਪ੍ਰਸਾਦਿ ਬਸਤਰ ਪੋਸਾਕ ਜਿਤਨੀ ਬਣ ਆਵੈ ਸੋ ਕਰਨਾ। ਰੋਏ ਪਿਟੇ ਤੇ ਇਕ ਤਾ ਪ੍ਰਮੇਸਰ ਤੇ ਬੇਮੁਖੀ ਹੂੰਦੀ ਹੈ ਅਰ ਸਰੀਰ ਨੂ ਬੀ ਕਸਟ ਹੂੰਦਾ ਹੈ, ਨਾਲੇ ਹਥ ਪਲੇ ਬੀ ਕੁਛੁ ਨਹੀ ਪੈਦਾ। ਨਾਲੇ ਸੁਣਿਆ ਹੈ ਜਿਸ ਨੂ ਰੋਦੇ ਹੈਨਿ ਉਸ ਨੂ ਭੀ ਖੇਦ ਹੁੰਦਾ ਹੈ। ਸੀਢ ਅਰ ਰੋਣ

ਦਾ ਪਾਣੀ ਉਸ ਪ੍ਰਾਣੀ ਦੇ ਉਤੇ ਗਿਰਦਾ ਹੈ ਤਾ ਓਹ ਪ੍ਰਾਣੀ ਆਖਦਾ ਹੈ ਹੇ ਪਰਮੇਸਰ ਏਨਾ ਦਾ ਕੋਈ ਹੋਰ ਮਰੇ ਤਾ ਅਛਾ ਹੈ, ਏ ਮੇਰਾ ਪਿਛਾ ਕਿਮੇ ਛਡਨਿ। ਸੋ ਜੀ ਨਾ ਕਿਸੇ ਨੂ ਸੁਖ ਹੋਆ, ਨਾ ਕਿਛੁ ਹਥਿ ਪਲੇ ਆਇਆ, ਨਾ ਕੁਛੁ ਪ੍ਰਮੇਸਰ ਨਾਲ ਰੰਢ ਲਗਾ। ਸੋ ਐਸਾ ਕੰਮ ਮੂਲ ਨਹੀ ਕੀਤਾ ਚਾਹੀਦਾ।

ਹੋਰੁ ਖਾਲਸਾ ਜੀ ਭਜਨ ਬਾਣੀ ਪੜ ਕਰਕੇ ਗੁਰੂ ਸਾਹਿਬਾ ਅਗੇ ਗਲ ਮੈ ਪਲਾ ਪਾਕੇ ਹਥ ਜੋੜਕੇ ਗੁਰੂ ਸਾਹਿਬਾ ਤੇ ਗੁਰਮਤ, ਸਿਦਕ ਭਰੋਸਾ, ਨਾਮ ਦਾਨ ਮੰਗਣਾ ਬੇਨਤੀ ਕਰਕੇ। ਅਗੇ ਜੋ ਗੁਰੂ ਨੂ ਭਾਵੇ। ਖਾਲਸਾ ਜੀ ਹਮੇਸਾ ਭੰਡੀ ਸਾਡੇ ਈ ਪਿਛੇ ਨਹੀ ਰਹਿਣੀ। ਸਮਾ ਸੋ ਬੀਤ

ਜਾਇਗਾ। ਖਵਰ ਨਹੀ ਸਾਡੇ ਕਿਤਨੇ ਕੁ ਪਾਪ ਥੇ ਗੁਰੂ ਜੀ ਨੇ ਥੋੜੇ ਮੈ ਹੀ ਦੂਰ ਕੀਤੇ ਹੈਨਿ ਨਿੰਦ ਚਿੰਦ ਕਰਵਾਕੇ। ਮੈ ਤਾ ਇਉ ਜਾਨਦਾ ਹਾ ਠੀਕ।

ਹੋਰੁ ਭਾਈ ਨੈਣਾ ਸਿੰਘ[੮] ਤੇ ਭਗਵਾਨ ਸਿੰਘ[੯] ਤੇ ਨਿਧਾਨ ਸਿੰਘ ਜੀ[੧੦] ਇਹੁ ਅਰਦਾਸ ਸਾਰੀ ਸੰਗਤ ਨੂ ਸੁਣਾ ਦੇਣੀ, ਸਭ ਦੇਸਾ ਦੇ ਖਾਲਸੇ ਨੂ। ਜੋ ਏਸ ਅਰਦਾਸ ਦੇ ਬਚਨ ਮੰਨੂਗਾ, ਓਸਦਾ ਬਹੁਤ ਭਲਾ ਹੋਊਗਾ, ਸਤਿ ਕਰਕੇ ਮੰਨਣਾ। ਸੋ ਭਾਈ ਖਾਲਸਾ ਜੀ ਅਸੀ ਸਾਰੀ ਬਾਤ ਆਪਣੀ ਅਖੀ ਦੇਖੀ ਹੈ ਭਜਨ ਬਾਣੀ ਦੀ, ਤਾ ਸੰਗਤ ਵਲਿ ਲਿਖਦੇ ਹਾ। ਸਾਡਾ ਕੋਈ ਕੰਮ ਨਾਹੀ ਸਾ, ਪਰਉਪਕਾਰ ਵਾਸਤੇ ਲਿਖੀ ਹੈ। ਗੁਰੂ ਸਾਹਿਬ ਦੀ ਓਟ

ਕਰਕੇ ਇਹੁ ਦਿਨ ਕਟੇ ਹੈ, ਨਹੀ ਤਾ ਹੋਰ ਸਾਡਾ ਕੋਈ ਠਕਾਣਾ ਨਹੀ ਥਾ ਗੁਰੂ ਬਿਨਾ। ਕਰਮੁ ਸਾਨੂ ਇਸ ਜਗਾ ਮੈ ਲੈ ਆਇਆ ਹੈ। ਖੋਟੀ ਏਹੁ ਜਾਗਾ ਮਹਾ ਦੁਖਾ ਦੀ ਹੈ ਸੀ, ਸੋ ਅਸੀ ਥੋੜਾ ਕੁਛ ਭਜਨ ਬਾਣੀ ਕੀਤਾ ਸੀ ਨਾਮਧਰੀਕ ਈ, ਸੋ ਸਾਨੂ ਏਤਨੀ ਹੀ ਗੁਰੂ ਜੀ ਦੀ ਸਰਨਿ ਨੇ ਕੋਈ ਦੁਖ ਨਹੀ ਨੇੜੇ ਆਵਣਿ ਦਿਤੇ ਗੁਰੂ ਜੀ ਨੇ। ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ।

ਭਾਈ ਅਬਲ ਤੇ ਏਹੁ ਚਿਠੀ ਸਭ ਦੇਸਾ ਦੇ ਵਾਸਤੇ ਲਿਖੀ ਹੈ, ਸਾਰੇ ਦੇਸਾ ਦੇ ਵਾਸਤੇ ਸੁਣਾ ਦੇਣੀ। ਜਿਥੇ ਤੁਸੀ ਜਾਓ ਜੇਹੜਾ ਤੁਹਾਡੇ ਪਾਸ ਆਵੇ ਸਭ ਨੂ ਸੁਣਾ ਦੇਣੀ। ਜੇਕਰ ਦੋ ਚਾਹੋ ਤਾ ਏਸ ਦੇ ਉਪਰੋ

ਉਤਾਰ ਕਰਕੇ ਜਿਥੇ ਮਰਜੀ ਹੋਵੇ ਭੇਜ ਦੇਣੀ। ਜਿਤਨੀਆ ਚਾਹੋ ਉਤਨੀਆ ਬਣਾ ਲੈਣੀਆ ਪਰ ਨੈਣਾ ਸਿੰਘ ਆਧਾ ਸੀ ਮੇਰੇ ਪਾਸ ਰਹੇ ਤਾ ਅਛੀ ਹੈ ਮੈ ਲਿਖਣਾ ਨਹੀ ਜਾਣਦਾ। ਭਾਈ ਨੈਣਾ ਸਿੰਘ ਜੀ ਜੇ ਤੈ ਰਖੀ ਆਪ ਦੇ ਪਾਸ ਤਾ ਤੂ ਭਾਈ ਬਹੁਤੀ ਥਾਈ ਜਾਕੇ ਦਿਖਾਲ ਦੇਈ। ਅੰਮ੍ਰਿਤਸਰ ਭੀ ਦਿਖਾਲੀ ਅਰ ਲਾਹੌਰ ਭੀ। ਅਛੀ ਤਰਾ ਸੇ ਸਾਭ ਕੇ ਲੈ ਜਾਣੀ। ਪਿੰਡੇ ਨਾਲ ਲਗਾ ਕੇ ਨਾ ਜੋੜ ਲੈਣੀ ਪ੍ਰਸੀਨੇ ਕੇ ਸਾਥ।

ਹੋਰੁ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂ ਤਾ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮੁ ਹੈ, ਅਗੇ ਗੁਰੂ

ਜਾਣੇ। ਹੋਰ ਜੀ ਸਾਡੀ ਬਲਿ ਕੋਈ ਅਰਦਾਸ ਲਿਖੇ ਤਾ ਸੁਧ ਲਿਖਣੀ। ਕੋਈ ਕੋਈ ਚਿਠੀ ਐਸੀ ਆਈ ਹੈ ਬਹੁਤੁ ਖੰਡਿਤ, ਕੁਛ ਸਿਰਪੈਰ ਨਹੀ ਆਉਦਾ। ਹੋਰ ਭੇਖਾ ਦੀ ਸੇਵਾ ਕਰਨੀ ਜਥਾ ਸਕਤਿ, ਭਾਵੇ ਨਿੰਦਾ ਈ ਕਰਨ ਵਾਲਾ ਹੋਵੇ। ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲੁ, ਨਿੰਦਾ ਵਾਲੇ ਨੂ ਨਿੰਦਾ ਕਾ, ਆਪ ਸਭ ਕੇ ਸਾਥ ਅਨੰਦ ਰਹਿਣਾ।

ਏਨਾ ਬਿਲਿਆ ਨੂ ਲੋਕਾ ਨੇ ਏਹੁ ਭਰਮ ਪਾਇਆ ਹੈ ਚੰਗਿਆ ਚੰਗਿਆ ਨੇ, ਏਹੁ ਕੂਕੇ ਤੁਮਾਰਾ ਰਾਜ ਲੈ ਲੈਣਗੇ ਅਗੇ ਵਾਗੂ ਜੈਸਾ ਚੁਗਤਿਆ ਥੋ ਲੈ ਲਿਆ ਸੀ। ਏ ਓਈ ਸਿਖ ਹੈਨਿ, ਏਸ ਕਰਕੇ ਸਾਡੇ ਪਿਛੇ ਪੈ ਗਏ ਲੋਕਾ ਦਾ ਕਹਾ

ਮੰਨਕੇ। ਹਮਾਰੀ ਤਾ ਮਨਸਾ ਕਿਸੇ ਦਾ ਕਖ ਖੋਹਣ ਦੀ ਨਹੀ ਸੀ। ਇਕੁ ਗਾਈ ਦਾ ਤਰਸ ਠੀਕ ਆਉਦਾ ਹੈ ਹੁਣ ਭੀ, ਜੋ ਗਾਈ ਮੈ ਬਹੁਤ ਗੁਣ ਹੈਨ ਔਗੁਣ ਕੋਈ ਬੀ ਨਹੀ, ਬਿਚਾਰ ਲੇਹੁ। ਭੂਲ ਚੂਕ ਲਿਖਣ ਵਾਲੇ ਨੂ ਬਖਸਣੀ ਗੁਰੂ ਜੀ।

---

੧. ਚਾਂਦੀ ਦੇ ਦੋ ਗਿਲਾਸ ਭਾਈ ਕਾਨ੍ਹ ਸਿੰਘ ਜੀ ਬੁਰਜਾਂ ਵਾਲਿਆਂ ਨੇ ਭੇਜੇ ਸਨ। ਜਾਨਵਰ ਚਿੜੀ ਦੀ ਸ਼ਕਲ ਦਾ ਸੀ। ਇਹ ਭੰਨ ਕੇ ਗੁਰਦੁਆਰੇ ਲੰਗਰ ਵਿੱਚ ਭੇਜ ਦਿੱਤਾ ਸੀ ਸ੍ਰੀ ਸਤਿਗੁਰੂ ਜੀ ਨੇ।
੨. ਅੰਮ੍ਰਿਤ ਵੇਲੇ, ਦਿਨ ਦਾ ਚਾਨਣ ਹੋਣ ਤੋਂ ਬਹੁਤ ਪਹਿਲੋਂ।
੩. 'ਪ੍ਰਾਚੀਨ ਸੌ ਸਾਖੀਂ' ਪੰਨਾ ੧੬੦.
੪. ਉਹੀ, ਪੰਨਾ ੭੨.
੫. ਨੀਤ ਕਰਤੇ ਸਤਿ ਸਾਤਿ। ੭+੭= ੪<br>ਫੇਰ ਬਰਸ ਬੀਤ ਜਾਵੇ ਦਸ ਸਾਤਿ। ੦+੭= ੭<br>ਫੇਰ ਦੋ ਸਾਲ। +੨=੦੨<br>ਫੇਰ ਤਾ ਮੈ ਮਿਲਕੇ ਸਭ ਹੋਈ ਕੁਲ =੩੩<br>ਬਰਸ ਤੇਤੀਸ।

ਅਰਥਾਤ-੧੯੩੩ ਬਿਕਰਮੀ/੧੮੭੬-੭੭ ਈ.।

੬. 'ਪ੍ਰਾਚੀਨ ਸੌ ਸਾਖੀ' ਪੰਨਾ ੧੧੭.

੭. ੧੯੩੪ ਬਿਕਰਮੀ/੧੮੭੭-੭੮ ਈ., ਰੂਸ-ਟਰਕੀ ਲੜਾਈ ਵਲ ਸੰਕੇਤ ਹੈ।

੮. ਪਿੰਡ ਵਰਿਆਂਹ ਜ਼ਿਲ੍ਹਾ ਅੰਮ੍ਰਿਤਸਰ, ਪਿਤਾ ਸ੍ਰ. ਸਮੁੰਦ ਸਿੰਘ।

੯. ਪਿੰਡ ਫੱਤੇਵਾਲ ਜ਼ਿਲ੍ਹਾ ਅੰਮ੍ਰਿਤਸਰ, ਪਿਤਾ ਸ੍ਰ. ਗੁਰਦਿੱਤ ਸਿੰਘ।

੧੦. ਪਿੰਡ ਚੰਬਾ, ਜ਼ਿਲ੍ਹਾ ਅੰਮ੍ਰਿਤਸਰ।

੪

# ੧ੴ ਸਤਿਗੁਰਿ ਪ੍ਰਸਾਦਿ।

ਹੋਰੁ ਨੈਣਾ ਸਿੰਘ ਜੀ ਤੁਮਾਰੇ ਲਿਖੇ ਕਾ ਸਭ ਉਤਰ ਦੀਆ ਹੈ। ਹੁਕਮ ਕੌਰ[1] ਨੂ ਮੇਰੀ ਰਾਮਸਤਿ ਵ਼ਾਚਣੀ ਬਹੁਤ ਕਰਕੇ। ਬੜਾ ਗਜਬ ਹੋਇਆ ਮੁਟਿਆਰ ਕੁੜੀ ਦਾ ਰੰਡੀ ਹੋਇ ਜਾਣਾ। ਕੁਛ ਬਸ ਨਹੀ ਹੈ ਕਿਸੇ ਦੇ, ਰਜਾਇ ਪ੍ਰਮੇਸਰ ਦੀ। ਕੁੜੀਏ ਭਜਨ ਬਾਣੀ ਕਰ ਤਕੜੀ ਹੋ ਕੇ। ਹੋਰ ਤਾ ਕੋਈ ਜਤਨ ਨਹੀ ਹੋਇ ਸਕਦਾ ਹੈ, ਹੁਣ ਗੋਬਿੰਦ ਦਾ ਭਾਣਾ ਮੰਨੋ।

ਹੋਰੁ ਭਾਈ ਨੈਣਾ ਸਿੰਘ[2] ਜਿਤਨੇ ਹੁਕਮਨਾਮੇ ਚਾਹੋ ਓਤਨੇ ਉਤਾਰ ਕਰਕੇ

ਭਾਵੇ ਦਸ ਬਣਾਇ ਲੈ। ਮੈ ਤਾ ਏਹੋ ਇਕੋ ਈ ਲਿਖਾ ਹੈ। ਪਾਠ ਹਮੇਸਾ ਈ ਗ੍ਰੰਥ ਸਾਹਿਬ ਦਾ ਕਰਨਾ। ਅਰਦਾਸਾ ਏਓ ਬਹੁਤ ਹੈ। ਅਰ ਕੁਛਾਲ ਸਿੰਘ[੩] ਤੇ ਬੜਾ ਮਲੇਛ ਹੈ। ਓਧੇ ਨਾਲ ਨਹੀ ਬਰਤਣਾ। ਅਰ ਕਾਨ੍ਹ ਸਿੰਘ ਜੋ ਐਸੇ ਨੇਮ ਧਰਮ ਕਰਦਾ ਹੈ ਤਾ ਉਸਨੂ ਰਲਾਇ ਲੈਣਾ ਸੰਗਤ ਮੈ। ਓਹ ਜਾਣੇ ਕੋਈ ਅੰਤ੍ਰਜਾਮੀ ਤੇ ਨਹੀ ਨਾ ਕਹਿਣ ਬਾਲੇ। ਜੋ ਕੁੜੀ ਮਾਰੇ ਕੇ ਤਾ ਬੇਚੇ ਕੇ ਤਾ ਬਟਾ ਕਰੇ, ਅਰ ਜੇਕਰ ਅਛੀ ਤਰਾ ਮਲੂਮੀ ਹੋਏ ਜਾਵੇ ਤਾ ਓਸਦੇ ਨਾਲ ਨਹੀ ਬਰਤਣਾ। ਨਾ ਓਸ ਨੂ ਸੰਗਤ ਮੈ ਬੜਨ ਦੇਣਾ।

ਹੋਰੁ ਨਿਧਾਨ ਸਿੰਘ ਜੀ[੪] ਜਿਤਨਾ ਕੁ ਭਜਨ ਬਾਣੀ (ਹੋਵੇ) ਓਤਨਾ ਕਰਨਾ।

ਹੋਰ ਬਾਧੇ ਦੇ ਬਾਸਤੇ ਅਰਜ ਕਰਨੀ, ਬੇਨਤੀ ਕਰਦੇ ਰਹਿਆ ਕਰੋ ਅੰਤ੍ਰਜਾਮੀ ਪ੍ਰਮੇਸਰ ਅਗੇ। ਪ੍ਰਮੇਸਰ ਸਭ ਸੁਣਦਾ ਬੀ ਹੈ ਤੇ ਸਭ ਕੁਛ ਦੇਣ ਨੂ ਸਮਰਥ ਹੈ, ਸਤਿ ਕਰਕੇ ਮੰਨਣੀ ਏਹੁ ਬਾਤ। ਜੇਕਰ ਬੋਲ ਕੇ ਹੋਵੇ ਤਾ ਬੋਲ ਕੇ ਭੀ ਕਰਨੀ ਅਰਜ ਬੇਨਤੀ, ਨਾ ਤੇ ਅੰਦਰੋ ਕਰਨੀ। ਪ੍ਰਮੇਸਰ ਸਾਰੇ ਈ ਸੁਣਨੇ ਜੋਗ ਹੈ।

ਹੋਰ ਭਾਈ ਹਮੀਰ ਸਿੰਘ ਸਾਨੂ ਕੀ ਆਖਦਾ ਹੈ ਏਸ ਬਾਤ ਨੂ, ਜਿਤਨਾ ਕੁਛ ਤੂ ਲੈ ਆਇਆ ਹੈ ਸੋ ਤੂ ਜਾਣ ਤੇਰੇ ਪਾਸ ਹੈ। ਤੂਹੀ ਖਰਚਨ ਬਾਲਾ ਹੈ। ਜਿਉ ਸਰੇ ਤਿਉ ਸਾਰ ਲੈ, ਸਾਨੂ ਕੁਛ ਥੋੜੀ ਈ ਲੋੜ ਹੈ ਧਨ ਪਦਾਰਥ ਦੀ। ਹੋਰ ਮਾਈ ਦਾਖਾ ਨੂ ਮੇਰਾ ਮਥਾ ਟੇਕਣਾ

ਬਹੁਤ ਕਰਕੇ। ਨੈਣਾ ਸਿੰਘ ਸਰਬ ਸਿੰਘਾ ਨੂ ਫਤੇ ਗਜਾ ਦੇਣੀ।

---

੧. ਮਾਈ ਹੁਕਮੀ, ਸੂਬਾ।
੨. ਪਿਤਾ ਸ੍ਰ. ਸਮੁੰਦ ਸਿੰਘ, ਪਿੰਡ ਵਰਿਆਂਹ, ਜ਼ਿਲ੍ਹਾ ਅੰਮ੍ਰਿਤਸਰ।
੩. ਪਿੰਡ ਬੁਰਜ, ਜ਼ਿਲ੍ਹਾ ਅੰਮ੍ਰਿਤਸਰ।
੪. ਪਿੰਡ ਚੰਬਾ, ਜ਼ਿਲ੍ਹਾ ਅੰਮ੍ਰਿਤਸਰ।

## ੫

## ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਗੰਗਾ ਵਾਲਾ ਮਸਤਾਨਾ ਸਿੰਘ[੧] ਜੋਗ ਹਰੀ ਸਿੰਘ ਤੇ ਕੁਸਾਲ ਸਿੰਘ[੨], ਸੁੰਦਰ ਸਿੰਘ ਕਲ੍ਹੈਰੀ, ਸੁੰਦਰ ਸਿੰਘ ਖੋਟੇ ਕੇ[੩], ਭਾਈ ਹਰਨਾਮ ਸਿੰਘ ਸੁਚਾਲਾ[੪], ਮਨੀ ਸਿੰਘ[੫], ਮੰਗਲ ਸਿੰਘ ਸੂਦਾਰ[੬], ਉਤਮ ਸਿੰਘ ਰਾਇਸਰੀਆ[੭], ਗੁਰਬਖਸ ਸਿੰਘ[੮] ਕਾਨ੍ਹ ਸਿੰਘ ਵਾਜੇ ਕਾ[੯], ਜੈਤਾ ਸਿੰਘ[੧੦] ਲਾਲ ਸਿੰਘ ਗੁਮਟੀ ਕਾ, ਪੰਜਾਬ ਸਿੰਘ ਜੋਗੇ ਦਾ, ਜੀਉਣ ਸਿੰਘ ਹਰਿਨਾਮ ਸਿੰਘ ਮਿਹਰ ਸਿੰਘ ਊਭੇਦਾ, ਆਕਲੀਏ ਬਾਲੇ ਦੋਹਾ ਸਿੰਘਾ ਨੂੰ[੧੧], ਸਰਬ ਪਿਥੋ ਕੇ

ਸਿੰਘਾ ਨੂ, ਹੋਰ ਸਰਬ ਮੁਕਤਸਰੀਆ ਕੋ;
ਨਾਉ ਗਾਉ ਲਿਖਣੇ ਤੇ ਕਾਗਤੁ ਬਧ
ਜਾਦਾ ਹੈ, ਅਗੇ ਸਬੂਹ ਸੰਗਤ ਕੋ ਸਿਰੀ
ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ
ਕਰਨੀ ਹਥ ਜੋੜਕੇ।

ਹੋਰੁ ਅਸੀ ਅਨੰਦ ਹਾ ਹਰਿ ਤਰਾ
ਸੇ। ਇਕ ਸੰਗਤ ਦੇ ਬਛੋੜੇ ਦਾ ਬਡਾ
ਦੂਖ ਹੈ। ਸੋ ਏਹੁ ਦੂਖ ਗੁਰੂ ਸਾਹਿਬ
ਦੇ ਮੇਟਣ ਦਾ ਹੈ, ਜਦ ਗੁਰੂ ਚਾਹੂ ਤੁਰਤ
ਹੀ ਮੇਟ ਦੇਊਗਾ। ਹੋਰੁ ਸੰਗਤ ਸਾਰੀ
ਦੀ ਖਬਰ ਸੁਣਕੇ ਬਡੇ ਅਨੰਦ ਹੋਇ, ਪਰ
ਏਹੁ ਬਾਤ ਬੀ ਜਾਣੀ ਹੈ ਜੋ ਸੰਗਤ ਕੋ
ਬੀ ਬਿਛੋੜੇ ਦਾ ਦੂਖ ਬਡਾ ਹੋਇ ਰਿਹਾ
ਹੈ। ਸੋ ਖਾਲਸਾ ਜੀ ਤੁਸੀ ਸਭੇ ਗੁਰੂ
ਸਾਹਿਬ ਦੇ ਬਚਨਾ ਉਪਰ ਪਰਤੀਤ ਰਖੋ,

ਏਹੁ ਬੀ ਦੁਖ ਮੇਟ ਦੇਵੇਗਾ।

ਦੇਖੋ ਪਹਿਲੇ ਜੋ ਮਲੇਛ ਕਾ ਪੂਰਬ ਤੇ ਆਉਣਾ ਸੀ ਸੋ ਬੀ ਹੋਆ, ਅਰ ਫੇਰ ੧੨੭੮ ਸੰਤ ਖਾਲਸਾ ਬੀ ਹੂਆ, ਫੇਰ ੧੨੯੮ ਮੈ ੮੦ ਸੀਸ ਬੀ ਲਗੇ।[੧੨] ਫੇਰ ਏਸ ਤਰਫ ਕੋ ਬੀ ਆਇ ਪ੍ਰਦੇਸ ਮੈ। ਫੇਰ ਦੇਸ ਮੈ ਅਉਣਾ ਕਹਾ ਹੈ।[੧੩] ਅਰ ਦੂਆ ਮਲੇਛ ਬੀ ਪਛਮ ਤੇ ਉਤਪਤ ਹੋਇ ਆਇਆ ਹੈ।

ਸੋ ਭਾਈ ਮੜੀ ਗੋਰ ਦਾ ਜੋ ਹੁਕਮੁ ਥੀ ਢਾਹੁਣੇ ਦਾ ਸੋ ਤਾ ਤੁਸਾ ਦੀ ਹਥੀ ਵਰਤਿਆ ਹੈ। ਸੋ ਭਾਈ ਏਤਨੇ ਬਚਨ ਪੂਰੇ ਹੋਏ ਤਾ ਸੰਗਤ ਦੇ ਜੋ ਦਰਸਨ ਦਾ ਹੁਕਮੁ ਹੈ ਸੋ ਬੀ ਮੈਨੂ ਜਰੂਰ ਹੋਣਾ ਚਾਹੀਏ। ਸੋ ਭਾਈ ਈਸਰਾ ਦੇ

ਬਚਨ ਸਤਿ ਹੁੰਦੇ ਹੈਨ। ਗੁਰਾ ਦੇ ਬਚਨਾ ਉਤੇ ਸਿਦਕ ਭਰੋਸਾ ਰਖੇ ਸਾਰੀ ਸੰਗਤਿ। ਸਮੇ ਸਮੇ ਨਾਲ ਸਭ ਕੁਛ ਬਣਦਾ ਆਇਆ ਹੈ ਬਡਾ ਛੋਟਾ ਕਾਰਜੁ ਸਹਿਜੇ ਈ।

ਸੋ ਭਾਈ ਸਾਡੇ ਈ ਮਗਰ ਨਹੀ ਰਹਿਣੀ ਬਖੇਪਤਾ ਅਰ ਭੰਡੀ, ਸਾਡੇ ਮਗਰ ਤਾ ਬਹੁਤ ਹੋਇ ਚੁਕੀ ਹੈ ਬਿਤ ਮਾਫਕ। ਹੁਣ ਤਾ ਮਲੇਛਾ ਦੇ ਘਰ ਜਾਣ ਦਾ ਹੁਕਮ ਹੈ ਕਲਹਿ ਮਾਈ ਨੂ। ਤਾ ਨਿਉਦਾ ਹੁਣ ਮਲੇਛਾ ਦੇ ਘਰ ਜਾਣ ਦਾ ਹੁਕਮ ਹੋਇ ਗਿਆ ਹੈ। ਥੋੜੇ ਦਿਨਾ ਨੂ ਪ੍ਰਸਾਦਿ ਛਕਣ ਲਗ ਜਾਦੀ ਹੈ ਕਲ੍ਹਾ ਮਾਈ। ਅਰ ਛਕਾ ਬੀ ਬਹੁਤ ਹੈ। ਰੂਸ ਮੈ ਅਗੇ ਬਡੇ ਦੂੰਦ ਦੀ ਤਿਆਰੀ ਹੈ। ਅਗੇ ਭਾਈ ਗੁਰੂ ਬੇਅੰਤ ਹੈ।

ਹੋਰੁ ਭਾਈ ਸੰਗਤ ਨੇ ਤਾ ਬਡੀ ਮਿਹਰਮਾਨੀ ਕੀਤੀ ਮੇਰੇ ਉਤੇ ਜੋ ਐਤਨੇ ਭੋਗ ਪਾਠ ਕੀਏ ਮੇਰੇ ਨਮਿਤ। ਹੋਰ ਸਮੁੰਦ ਸਿੰਘ ਜੀ[੧੪] ਤੇਰੇ ਸਰੀਰ ਨੇ ਬਡਾ ਪਰਉਪਕਾਰ ਕੀਤਾ, ਬਡੇ ਪਾਠ ਕਰਾਇ ਹਮਾਰੇ ਬਾਸਤੇ। ਧੰਨ ਸੰਗਤ ਹੈ ਧੰਨ ਗੁਰੂ ਹੈ ਘਟਾ ਦਾ ਪ੍ਰੇਰਕ। ਸੋ ਜੀ ਮੇਰਾ ਤਾ ਏਹੁ ਈ ਆਖਣਾ ਹੈ ਸਾਰੀ ਸੰਗਤ ਨੂ ਜੋ ਭਜਨੁ ਕਰਨਾ, ਪਾਠ ਭੋਗ ਪੁਆਉਣੇ, ਬਾਣੀ ਕੰਠ ਕਰਨੀ ਤੇ ਪੜਨੀ। ਇਸਨਾਨ ਕਰਨਾ ਬਡੇ ਸਵੇਰੇ। ਜਥਾ ਸਕਤਿ ਦਾਨ ਕਰਨਾ। ਸਿਖਾ ਨੂ ਪ੍ਰਸਾਦਿ ਛਕਾਉਣਾ ਭਜਨੁ ਬਾਣੀ ਕਰਨ ਬਾਲਿਆ ਨੂ। ਅਰ ਭੁਖਾ ਕੋਈ ਬੀ ਹੋਵੇ ਚਾਹੇ, ਭੁਖੇ ਨੂ ਅੰਨ

ਦੇਣ ਦਾ ਵਡਾ ਪੁੰਨ ਹੈ, ਗੁਰੂ ਸਾਹਿਬ ਦਾ ਹੁਕਮ ਹੈ।

---

੧. ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸੰਕੇਤਕ ਨਾਂ।
੨. ਪਿਤਾ ਸ੍ਰ. ਕਰਮ ਸਿੰਘ, ਪਿੰਡ ਥਰਾਜ, ਮਾਤਾ ਜੀਵਨ ਕੌਰ ਦੇ ਪਿਤਾ।
੩. ਸਮੁੰਦ ਸਿੰਘ ਖ਼ੋਟਿਆਂ ਦਾ ਰਿਸ਼ਤੇਦਾਰ।
੪. ਹਰਨਾਮ ਸਿੰਘ ਲੰਗੜਾ। ਇਹ ਬਿਹੰਗਮ ਸਾਧ ਸੀ।
੫. ਮਾਈ ਅਤਰੀ ਦਾ ਚਾਚਾ।
੬. ਪਿਤਾ ਸ੍ਰ. ਹੀਰਾ ਸਿੰਘ, ਬਿਸ਼ਨਪੁਰੇ ਦਾ ਜਾਗੀਰਦਾਰ।
੭. ਸਪੁੱਤਰ ਸ੍ਰ. ਜੀਵਾ ਸਿੰਘ।
੮. ਸਪੁੱਤਰ ਸ੍ਰ. ਸਾਧੂ ਸਿੰਘ।
੯. ਸਪੁੱਤਰ ਸ੍ਰ. ਸੁਹੇਲ ਸਿੰਘ।
੧੦. ਪਿੰਡ ਘਣੀਏ ਦਾ ਰਹਿਣ ਵਾਲਾ।
੧੧. ਨਾਭਾ ਰਿਆਸਤ ਦੇ ਰਹਿਣ ਵਾਲੇ ਦੋ ਨਾਮਧਾਰੀ ਰਾਮ ਸਿੰਘ ਤੇ ਕਾਲਾ ਸਿੰਘ।
੧੨. ਹਿਜ਼ਰੀ ਸੰਮਤ। ਅੱਸੀ ਸੀਸ ਖਾਲਸੇ ਦੀਨੇ, ਧਰਮ ਛੀਨ ਤੁਰਕਨ ਕੇ ਕੀਨੇ। ਪ੍ਰਹਿਲਾਦਸਰ ਵਾਲੀ ਪੋਥੀ ਦਾ ਸੰਦਰਭ ਹੈ।
੧੩. ਪ੍ਰਹਿਲਾਦਸਰ ਵਾਲੀ ਪੋਥੀ ਦਾ ਸੰਦਰਭ ਹੈ।
੧੪. ਸਪੁੱਤਰ ਸ੍ਰ. ਸਾਧਾ ਸਿੰਘ, ਜ਼ਿਲ੍ਹਾ ਫ਼ਿਰੋਜ਼ਪੁਰ।

੬

੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਅਗੇ ਜੋਗ ਭਾਈ ਸਵੇਗ ਸਿੰਘ[1] ਤੇ ਜੀਵਣ ਸਿੰਘ[2], ਹੋਰ ਸਮੂਹ ਸਾਧ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਮਾਈਆ ਬੀਬੀਆ ਕੋ ਰਾਮਸਤਿ ਬਾਚਣੀ।

ਹੋਰੁ ਜੀ ਏਥੇ ਸੁਖ ਅਨੰਦ ਹੈ, ਆਪਕੀ ਸੁਖ ਗੁਰੂ ਮਹਾਰਾਜ ਜੀ ਪਾਸੋ ਮੰਗਦੇ ਹਾ ਜੀ। ਤੁਸਾ ਦਾ ਧੰਨ ਜਨਮ ਹੈ ਜੋ ਤੁਸੀ ਸਾਨੂ ਐਤਨੀ ਦੂਰ ਸਮੁੰਦਰੋ ਪਾਰ ਚਲਕੇ ਦਰਸਨ ਦਿਤੇ ਨਾਲੇ ਪਦਾਰਥ ਦੀਆ।

ਏਹੁ ਕੰਮ ਹਰਿ ਕਿਸੇ ਤੇ ਨਹੀ ਹੋਇ ਸਕਦਾ। ਗੁਰੂ ਦੀ ਕਿਰਪਾ ਨਾਲ ਧਰਮ ਡੰਡ ਕੋਈ ਹੀ ਸਹਿ ਸਕਦਾ ਹੈ। ਐਥੇ ਆਕੇ ਬੀ ਕਈ ਸਿੰਘ ਦੋ ਦੋ ਬਰਸ ਰਹਿ ਕੇ ਖਾਲੀ ਚਲੇ ਗਏ ਹੈਨ ਨਾਲੇ ਵੇਮਾਰਿ ਹੋਕੇ ਗਏ ਹੈਨ। ਤੁਸੀ ਤਾ ਭਾਈ ਸਿਖਾ ਵਾਲੀ ਕੀਤੀ, ਮੇਰੇ ਵਿੱਚ ਤਾ ਗੁਰੂ ਲਛਨ ਬਾਲ ਜਿਨਾ ਬੀ ਨਹੀ ਹੈ।

ਅਸੀ ਕੁਛ ਪਦਾਰਥ ਜੋ ਥੁਆਨੂ ਦਿਤਾ ਹੈ, ਤੁਸੀ ੧00 ਸੌ ਰਪਈਆ ਤਾ ਰੁੜਕੀ ਦੇ ਜਾਣਾ ਦਿਆ ਸਿੰਘਾ[3] ਨੂ, ੨00 ਦੋ ਸੌ ਡੇਰੇ ਭਾਈ ਹਰੀ ਸਿੰਘ ਨੂ ਦੇਣਾ। ੧0 ਦਸ ਸਰਫੀਆ ਭਾਈ ਹਰੀ ਸਿੰਘ ਜੀ ਨੂ ਦੇ ਦੇਣੀਆ। ਦੇਖਣਾ ਪਦਾਰਥ ਖਰੇ ਤਕੜੇ ਹੋ ਕੇ ਲੈ ਜਾਣਾ। ਕਿਸੇ ਦਾ

ਵਸਾਹੁ ਨਹੀ ਕਰਨਾ, ਰਖ ਕੇ ਨਹੀ ਨਾਉਣਾ। ਇਕ ਨਾਏ ਤਾ ਇਕ ਸਰੀਰ ਗੰਡੜੀ ਖੂਬ ਕਛ ਮੈ ਦਬਾਇਕੇ ਰਖੇ, ਫੇਰ ਦੂਆ ਨਾਏ। ਉਹ ਬੀ ਗੰਡੜੀ ਖੂਬ ਸਾਭਕੇ ਰਖੇ। ਨਾ ਕਿਸੇ ਨੂ ਦਸਣਾ, ਨਾ ਦਿਖਾਲਣਾ ਧਨ।

ਹੋਰ ਜੋ ਹਰਿਦਾਸਾ ਹੈ ਸੋ ਭੀ ਸਾਭ ਕੇ ਲੈ ਜਾਣੀਆ। ਨਾ ਕਿਤੇ ਡੇਗ ਦੇਣੀਆ ਨਾ ਕਿਸੇ ਨੂ ਦਿਖਾਉਣੀਆ, ਨਾ ਅਖਰ ਜੁੜ ਜਾਣ। ਦੇਖਣਾ ਬੜੀ ਮਿਹਨਤ ਕਰਕੇ ਲਿਖੀਆ ਹੈਨ। ਡਿਗਣ ਤੇ ਅਰ ਜੁੜਨ ਤੇ, ਕਿਸੇ ਨੂ ਦਖਾਣ ਤੇ ਹਰਿਦਾਸਾ ਦੀ ਬਹੁਤ ਤਕੜਾਈ ਰਖਣੀ।

ਅਰੁ ਮੁਠਡੀ ਉਤਰ ਕੇ ਸਾਡੀ ਸੁਖ ਅਨੰਦ ਦੀ ਖਬਰ ਦੇ ਦੇਣੀ ਅਰ ਆਪਣੇ

ਬਾਲੀ ਹਰਿਦਾਸ ਦਖਾਉਣੀ। ਮੁਠਡੀ ਆਖਣਾ ਭਾਈ ਸਾਰੀ ਸੰਗਤ ਨੂ ਏਹੁ ਹੁਕਮ ਹੈ ਸੋ ਸਭ ਹੀ ਕੋ ਮੰਨਣਾ ਜੋਗ ਹੈ। ਅਰੁ ਨਾਲੇ ਸਾਡੀ ਸਿਰੀ ਵਾਹਿਗੁਰੂ ਜੀ ਦੀ ਫਤੇ ਬੁਲਾਉਣੀ ਮੁਠਡਿਆ ਕੀ ਸਾਰੀ ਸੰਗਤ ਕੋ ਨਾਲੇ ਆਖਣਾ ਭਾਈ ਸਾਡੀ ਬਲਿ ਬੀ ਮੁਠਡਿਆ ਤੇ ਕਿਸੇ ਆਉਣ ਬਾਲੇ ਸਿੰਘ ਪਾਸ ਆਪਣੀ ਸੁਖ ਅਨੰਦ ਦੀ ਖਬਰ ਲਿਖਕੇ ਭੇਜਣੀ।

ਜੀਉਣ ਸਿੰਘ ਤੁਸੀ ਆਪ ਜਾਣਾ ਮੁਠਡੀ। ਨੇ ਜਾਣੀਏ ਕੋਈ ਦੇਖੇ ਪੁਛੇ ਕਿਥੋ ਆਦਾ ਹੈ ਪਦਾਰਥ? ਕਹਿਣਾ ਨੌਕਰੀ ਲਗੀ ਤਾ ਕਰਾਗੇ ਨਹੀ ਕੁਛ ਸੌਦਾ ਲੈ ਜਾਵਾਗੇ ਕਲਕਤੇ ਤੇ ਬਨਾਤ ਹੋਰ ਲੀੜਾ, ਇਓ ਆਖ ਦੇਣਾ। ਅਬਲਾ ਤਾ

ਕੌਣ ਪੁਛਦਾ ਹੈ। ਇਹੁ ਚਿਠੀ ਤੁਸੀ ਆਪਣੇ ਪਾਸਿ ਰਖਣੀ। ਇਹੁ ਚਿਠੀ ਤੁਸਾਡੀ ਹੈ ਖਬਰਦਾਰੀ ਦੀ ਭੀ ਹੈ।

ਹੋਰੁ ਭਾਈ ਸੁਵੇਗ ਸਿੰਘ ਜੀ ਤੇ ਜੀਵਣ ਸਿੰਘ ਜੀ ਪਹਿਰੇ ਦਾ ਸਾਨੂ ਕੋਈ ਦੁਖ ਨਹੀ। ਇਕ ਐਤਨਾ ਦੁਖ ਹੈ ਆਏ ਸਿੰਘ ਨਾਲ ਅਛੀ ਤਰਾ ਮੇਲਾ ਨਹੀ ਹੁੰਦਾ। ਹੋਰ ਸਾਨੂ ਪਹਿਰੇ ਦਾ ਕੋਈ ਦੁਖ ਨਹੀ। ਏਨਾ ਨੂ ਏਹੁ ਬਡਾ ਭਰਮੁ ਹੈ, ਚਿਠੀ ਦੀ ਬਡੀ ਤਕੜਾਈ ਰਖਦੇ ਹੈਨ ਮੇਰੀ। ਕਹਿੰਦੇ ਹੈਨ ਕਿਤੇ ਚਿਠੀ ਭੇਜਕੇ ਸੂੜ ਨ ਕਰਾਇ ਦੇਵੇ। ਏਧੇ ਪਿਛੇ ਬਹੁਤ ਆਦਮੀ ਹੈ।

ਏਨਾ ਦਾ ਐਥੇ ਬੀ ਇਕ ਸਾਡੇ ਪਾਸ ਆਦਮੀ ਰਹਿੰਦਾ ਸੀ। ਉਸਨੇ ਬਡੇ ਗੋਰੇ

ਪਾਸ ਜਾ ਕੇ ਆਖਿਆ, ਮੇਰਾ ਨਾਉ ਲੈ ਕੇ ਆਖੇ, ਏਹੁ ਆਧਾ ਥੀ ਜੇ ਮੈ ਜਾਣਦਾ ਮੈਨੂ ਕਾਲੇ ਪਾਣੀ ਲੈ ਆਉਣਗੇ ਤਾ ਮੈ ਪੰਜਾਬ ਭਰ ਦੀ ਕੁਰਸੀ ਸਭ ਖਾਲੀ ਕਰਾਇ ਦਿੰਦਾ। ਇਹੁ ਏਨਾ ਨੂ ਮੇਰਾ ਬਡਾ ਭਰਮ ਹੈ ਕਿਤੇ ਬਿਲਿਆ ਦਾ ਸੂੜ੍ਹ ਨਾ ਕਰਾ ਦੇਵੇ। ਅਰੁ ਮੈ ਭਾਈ ਆਪਣੀ ਰਸਨਾ ਤੇ ਕੁਛ ਨਹੀ ਬੋਲਾ।

ਅਸੀ ਤਾ ਭਾਈ ਕਿਸੇ ਨੂ ਕੁਛ ਨਹੀ ਆਧੇ। ਏਨਾ ਨੂ ਇਨਾ ਦੀ ਕਰਨੀ ਹੀ ਪਈ ਡਰਾਉਦੀ ਹੈ ਰਾਤ ਦਿਨ। ਪੰਜਾਬ ਮੈ ਭੀ ਏਨਾ ਨੂ ਏਹੁ ਭਰਮ ਹੋਇਆ ਜਿਸ ਤਰਾ ਅਗੇ ਸਿਖਾ ਨੇ ਦੇਸ ਮਲ ਲਿਆ ਸੀ ਦਿਲੀ ਦਾ, ਉਸੇ ਤਰਾ ਏ ਹੁਣ ਬੀ ਮਲ ਲੈਣਗੇ, ਤੁਸੀ ਕੋਈ ਏਨਾ ਦਾ

ਬੰਦੋਬਸਤ ਕਰੋ। ਏਨਾ ਨੂ ਬਹੁਤ ਲੋਕਾ ਨੇ ਏਹੁ ਭ੍ਰਮ ਪਾਇਆ। ਗਿਆਨੀ ਸਿੰਘ ਲੰਝੇ ਬੀ ਕਹਾ ਏਨ ਨਹੀ ਕਹਾ। ਏਹੂ ਤਾ ਮੁੰਡਿਆ ਦੀ ਖੇਲ ਹੋਈ। ਜੋ ਏਹੂ ਆਖਦਾ ਤਾ ਤੁਸੀ ਏਥੇ ਨਾ ਬੈਠੇ ਰਹਿੰਦੇ। ਏ ਜਾਣੀ ਜੇ ਏਹੂ ਬੀ ਆਖ ਦੇਊ ਤਾ ਬੜਾ ਗਜਬ ਹੈ। ਇਸ ਨੂ ਕਿਤੇ ਦੂਰ ਲੈ ਜਾਓ ਛੇਤੀ ਚੁਪ ਚੁਪਾਤੇ।

ਸੋ ਭਾਈ ਮੈ ਤਾ ਕਿਸੇ ਨੂ ਕੁਛ ਨਹੀ ਆਖਦਾ, ਗੁਰੂ ਦੇ ਘਰ ਸਭੋ ਕੁਛ ਬਥੇਰਾ ਹੈ। ਦੇਸ ਮੈ ਸਾਰੇ ਸਿਖਾ ਨੇ, ਸਾਧਾ ਨੇ ਵੈਰ ਕੀਤਾ ਪੁਜਕੇ ਵੇਕਾਰਨ। ਅਕਾਲ ਬੁੰਗੇ ਵਾਲਿਆ ਨੇ ਵੇਕਾਰਨ ਸਾਰੇ ਦੇਸ ਮੈ ਕਲਾਮ ਲਿਖਕੇ ਫੇਰ ਦਿਤੀ ਅਵਚਲਾ ਨਗਰ ਸਾਹਿਬ ਤਾਈ। ਸੋ

ਕਲਾਮ ਕਹਿਣ ਵਾਲਿਆ ਦੇ, ਤੁਸੀ ਸਤਿ ਕਰਕੇ ਮੰਨਣਾ, ਦੂਹੀ ਜਹਾਨੀ ਮੂਹ ਕਾਲਾ ਅਰ ਰੂਈ ਸਿਆਹੁ ਹੋਵੇਗਾ।

ਭਾਈ ਸਾਡੇ ਤਾ ਕੁਛ ਬਸ ਨਹੀ, ਪ੍ਰਮੇਸਰ ਦੀ ਆਗਿਆ ਏਸ ਤ੍ਰਾ ਹੈ। ਨਹੀ ਤਾ ਤੂਸੀ ਤਾ ਆਪਣੇ ਸਰੀਰ ਹੋ, ਕੋਈ ਪੰਜਾਬੀ ਆਵੇ ਤਾ ਉਸ ਦੀ ਅਛੀ ਤਰਾ ਸੇਵਾ ਟਹਿਲ ਕਰੀਏ। ਭਾਈ ਗੁਰੂ ਜੀ ਦਾ ਹੁਕਮ ਥਾ 'ਬਹੁ ਦੁਖ ਪਾਵੈ ਖਾਲਸਾ' ਸੋ ਹੋਆ ਹੈ। ਰਛਿਆ ਦਾ ਬੀ ਹੁਕਮ ਹੈ ਗੁਰੂ ਸਾਹਿਬ ਦਾ। ਸੋ ਰਛਿਆ ਬੀ ਠੀਕ ਹੋਊਗੀ। ਈਸਰਾ ਦਾ ਕਹਿਣਾ ਸਤਿ ਹੁੰਦਾ ਹੈ, ਸਭ ਦਿਨ ਇਕੋ ਜੇਹੇ ਨਹੀ ਹੁੰਦੇ। ਅਗੇ ਭਾਈ ਗੁਰੂ ਦੀ ਗੁਰੂ ਜਾਣੇ।

ਹੋਰੁ ਏਥੇ ਰੁਤਿ ਤਾ ਅਛੀ ਰਹਿੰਦੀ ਹੈ, ਨਾ ਪਾਲਾ ਹੁੰਦਾ ਹੈ ਨਾ ਗਰਮੀ। ਆਪਣੇ ਸਿੰਘਾ ਨੂ ਏਹ ਮਛਰ ਲੜਦਾ ਹੈ ਤਾ ਨੀਲਾ ਧਫੜ ਪੈ ਜਾਦਾ ਹੈ। ਮਛਰਦਾਨੀ ਲਾਈ ਤੇ ਮਛਰ ਨਹੀ ਲੜਦਾ। ਹੋਰ ਕੋਈ ਦੁਖ ਨਹੀ ਗੁਰੂ ਸਾਹਿਬ ਦੀ ਕਿਰਪਾ ਤੇ, ਪਰ ਸੰਗਤ ਦੇ ਵਿਛੋੜੇ ਦਾ ਬੜਾ ਦੁਖ ਹੈ। ਗੁਰੂ ਸਾਹਿਬ ਮੇਟੂਗਾ ਤਾ ਏਹੁ ਮਿਟ ਜਾਊ। ਜੇ ਕਰਤੇ ਪੁਰਖ ਕੋ ਏਮੇ ਭਾਉਦੀ ਹੋਊ ਤਾ ਹੋਰ ਕਿਸੇ ਦੇ ਕੀ ਬਸ ਹੈ, ਤਾ ਏਮੇ ਅਛੀ ਹੈ ਜੋ ਸਾਨੂ ਕਰਨਹਾਰੇ ਦਾ ਭਾਣਾ ਈ ਮਿਠਾ ਲਗੇ।

ਜਹਾ ਜਹਾ ਤੁਸੀ ਜਾਮੋ ਤਹਾ ਤਹਾ ਸਰਬਤਿ ਸੰਗਤ ਨੂ ਸਾਡੀ ਸਿਰੀ ਵਾਹਿਗੁਰੂ ਜੀ ਕੀ ਫਤੇ ਗਜਾਇ ਦੇਣੀ। ਹੋਰ ਪਾਠ

ਦਾ ਹੋਰ ਸਭ ਬਚਨ ਸੁਣਾ ਦੇਣੇ। ਅਗੋ ਮੰਨਣ ਵਾਲੇ ਜਾਨਣ।

---

੧. ਪਿੰਡ ਮਰ੍ਹਾਣਾ, ਜ਼ਿਲਾ ਅੰਮ੍ਰਿਤਸਰ।
੨. ਪਿੰਡ ਸਰਹਾਲੀ, ਜ਼ਿਲਾ ਅੰਮਿਤਸਰ।
੩. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਿਜੀ ਸੇਵਕ ਨਾਨੂੰ ਸਿੰਘ ਦਾ ਸਕਾ ਭਰਾ।

## ੭

## ੧ੴ ਸਤਿਗੁਰਿ ਪ੍ਰਸਾਦਿ।

ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਜੋਗ ਭਾਈ ਸਮੁੰਦ ਸਿੰਘ[1] ਤੇ ਸਰਮੁਖ ਸਿੰਘ[2], ਗੁਰਦਿਤ ਸਿੰਘ[3] ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਭਾਈ ਤੁਸੀ ਧੰਨ ਹੋ, ਤੁਸੀ ਸਿਖੀ ਦਾ ਕੰਮ ਪੂਰਾ ਕੀਤਾ ਜੋ ਬੜੀ ਦੂਰ ਸਮੁੰਦ੍ਰ ਲੰਘ ਕੇ ਦਰਸਨ ਦੀਆ ਹੈ। ਮੇਰੇ ਮੈ ਤਾ ਗੁਰਿਆਈ ਦਾ ਕੰਮ ਬਾਲ ਜਿਨਾ ਬੀ ਨਹੀ ਹੈ।

ਹੋਰੁ ਭਾਈ ਏਥੇ ਦਾ ਹਵਾਲ ਏਹੁ ਹੈ ਏਥੇ ਨੈਣਾ ਸਿੰਘ ਹੁਰੀ ਆਏ। ਓਨਾ ਨੂ

ਅਸੀ ਇਕੁ ਹਰਿਦਾਸ ਦਿਤੀ। ਹਰਿਦਾਸ ਉਤੋ ਉਤਾਰ ਕਰਕੇ ਨੈਣਾ ਸਿੰਘ ਨੇ ਬਹੁਤੇ ਲੋਕਾ ਨੂ ਦਿਤੀ। ਸਾਰੇ ਲੋਕਾ ਮੈ ਡੰਡ ਪਾਇ ਦਿਤੀ। ਓਹ ਸਾਰੀ ਬਾਤ ਫਰੰਗੀਆ ਨੇ ਸੁਣ ਲਈ। ਫੇਰ ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂ ਲਿਖਿਆ। ਲਾਟ ਨੇ ਐਥੇ ਵਾਲਿਆ ਨੂ ਲਿਖਿਆ ਤੁਸੀ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ? ਨੈਣਾ ਸਿੰਘ ਅਰਦਾਸ ਲੈ ਗਿਆ ਹੈ। ਦੇਸ ਮੈ ਜਾ ਕੇ ਸਭ ਕੂਕਿਓ ਕੋ ਨਕਲ ਉਤਾਰਿ ਉਤਾਰਿ ਦਿੰਦਾ ਹੈ।

ਏਥੇ ਸਾਡੇ ਪਾਸ ਇਕ ਬਡਾ ਗੋਰਾ ਆ ਕੇ ਪੁਛਣ ਲਗਾ ਤੁਮਾਰੇ ਪਾਸ ਨੈਣਾ ਸਿੰਘ ਆਇਆ? ਤੁਮਨੇ ਚਿਠੀ ਦਈ? ਅਸੀ ਕਹਾ ਨਹੀ ਦੇਖਾ ਨੈਣਾ ਸਿੰਘ। ਫਿਰ ਓਹ

ਬੋਲਾ ਲਾਟ ਨੇ ਲਿਖਾ ਹੈ ਅਰ ਤੁਮਕੋ ਕਿਤੇ ਦੂਸਰੇ ਟਾਪੂ ਮੈ ਜਾਣਾ ਹੋਗਾ। ਅਕੇ ਤਾ ਜੇਲਖਾਨੇ ਮੈ ਜਾਣਾ ਹੋਊ। ਮੈ ਕਹਾ ਜਿਥੇ ਮਰਜੀ ਹੈ ਓਥੇ ਲੈ ਜਾਓ, ਤੁਸੀ ਆਪਣੇ ਬਚਣ ਦੀ ਬਾਤ ਕਰ ਲਓ। ਜਿਸ ਤਰ੍ਹਾ ਤੁਸੀ ਬਚੋ ਸੋ ਤੁਸੀ ਕਰੋ। ਬੋਲਤਾ ਗਿਆ ਹੈ ਪਰ ਹਾਲ ਠਹਿਰੇ ਹੋਏ ਹੈਨ। ਅਗੇ ਸੋ ਹੋਊ ਜੋ ਗੁਰੂ ਸਾਹਿਬ ਨੇ ਕਰਨੀ ਹੈ।

ਲਾਟ ਨੇ ਏਨਾ ਨੂ ਬਡੀ ਸ੍ਰਿਮਿੰਦਗੀ ਦਿਤੀ ਹੈ ਏਥੇ ਬਾਲਿਆ ਨੂ। ਏਨਾ ਦੇ ਹਥ ਕੋਈ ਬਾਤ ਆਈ ਨਹੀ, ਹੁਣ ਬਡਾ ਬੰਦੋਬਸਤ ਕਰਨ ਲਗੇ ਹੈ ਸਾਡੇ ਆਦਮੀ ਦੀ ਸਾਡੀ ਚਿਠੀ ਫਕੜਨ ਨੂ। ਗੁਰੂ ਸਾਹਿਬ ਈ ਪੜਦੇ ਕਜੇ ਹੈ। ਜੇ ਸਾਡੀ

ਚਿਠੀ ਫਕੜ ਲੈਣ ਤਾ ਏ ਸਾਡੇ ਆਦਮੀ ਨੂ ਕੈਦ ਕਰ ਦੇਣਗੇ, ਸਾਨੂ ਕਿ ਜਾਣੇ ਕੇਹੜੇ ਟਾਪੂ ਲੈ ਜਾਣਗੇ। ਏਨਾ ਨੂ ਮੇਰੇ ਸਰੀਰ ਦਾ ਵਡਾ ਡਰ ਹੈ। ਮੈ ਤਾ ਕਿਸੇ ਨੂ ਕੁਛ ਨਹੀ ਕੀਤਾ। ਪਿਛੋ ਤਾ ਲਿਆਏ ਹੈ ਜੋ ਏਥੇ ਰਹਾ ਤਾ ਚੌਧੇ੪ ਬਰਗਾ ਕੰਮ ਕਰਾਇ ਦੇਊਗਾ। ਅਰੁ ਹੁਣ ਏਹ ਡਰ ਹੈ ਭਾਈ ਚਿਠੀ ਭੇਜਕੇ ਪਿਛੇ ਸੂੜ ਕਰਾ ਦੇਊ, ਏਹੁ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂ, ਏਸ ਕਰਕੇ ਮੇਰੇ ਪਾਸ ਕਿਸੇ ਨੂ ਆਉਣ ਨਹੀ ਦਿੰਦੇ। ਏਥੇ ਸਾਨੂ ਸੁਖ ਵਡਾ ਹੈ, ਅਛੀ ਜਾਗਾ ਹੈ, ਵਿਚ ਖੂਹੀ ਹੈ। ਹਵਾ ਬਡੀ ਲਗਦੀ ਹੈ। ਭਜਨ ਬਾਣੀ ਗੁਰੂ ਅਛਾ ਕਰੌਦਾ ਹੈ। ਨਾਊਣ

ਦਾ ਬਡਾ ਸੁਖ ਹੈ। ਇਕ ਦੂਖ ਵਡਾ ਹੈ ਸੰਗਤਿ ਦੇ ਵਿਛੋੜੇ ਦਾ। ਸੋ ਦੂਖ ਗੁਰੂ ਸਾਹਿਬ ਦੇ ਦੂਰਿ ਕਰਨ ਦਾ ਹੈ। ਗੁਰੂ ਚਾਹੂ ਤਾ ਤੁਰਤ ਦੂਰਿ ਕਰ ਦੇਊ। ਸੰਗਤ ਨੇ ਬੀ ਬਡੀ ਮਿਹਰਮਾਨੀ ਕੀਤੀ ਹੈ ਜੋ ਏਨੇ ਭੋਗ ਪਾਠ ਕੀਤੇ ਹੈ ਮੇਰੇ ਵਾਸਤੇ।

ਅਰੁ ਭਾਈ ਸਮੁੰਦ ਸਿੰਘ ਜੋ ਤੈ ਪਰਉਪਕਾਰ ਕੀਤਾ ਹੈ ਸੋ ਤਾ ਮੇਰੇ ਪਾਸੋ ਕਹਾ ਨਹੀ ਜਾਦਾ ਜੋ ਐਨੇ ਭੋਗ ਪਾਠ ਕਰਾਏ ਮੇਰੇ ਨਿਮਿਤ। ਧੰਨਿ ਤੇਰਾ ਜਨਮੁ ਹੈ। ਗੁਰੂ ਦੀ ਦਾ ਹੁਕਮੁ ਹੈ ਬਹੁ ਦੂਖ ਪਾਵੈ ਖਾਲਸਾ। ਸੋ ਤਾ ਪਾਉਣਾ ਹੀ ਥਾ ਨਾ। ਐਸਾ ਪ੍ਰਮੇਸਰ ਦਾ ਭਾਣਾ ਵਰਤਿਆ, ਰਾਜੇ ਰਈਅਤਿ, ਭੇਖ ਹੋਰ ਲੋਕ ਸਭੇ ਮਾਰ ਮਾਰ ਕਰਦੇ ਹੈ, ਅਰੁ ਬਹੁਤ ਨਿੰਦਾ ਸੁਣਦੇ

ਹਾ ਹੋਇ ਰਹੀ ਹੈ। ਦਮਦਮੀਆ ਨੇ ਬਡਾ ਅਧਰਮ ਕੀਤਾ ਜੋਰਾਬਰੀ ਸੰਗਤ ਨੂ ਮਥਾ ਨਾ ਟੇਕਣ ਦਿਤਾ। ਅਗੇ ਆਪਣੇ ਖਾਲਸੇ ਵਿਚ ਤਾ ਏਹੁ ਵਰਤਾਰਾ ਵਰਤ ਗਿਆ ਅਜਕਲ ਕੇ ਸਮੇ ਮੈ। ਪਹਿਲਾ ਸਿਖਾ ਦੀ ਕਿਰਪਾ ਬੀਰ ਸਿੰਘ[੫] ਤੇ ਹੋਈ, ਫੇਰ ਮਹਾਰਾਜ ਸਿੰਘ[੬] ਤੇ ਹੋਈ। ਹੁਣ ਮੇਰੇ ਉਤੇ ਸਿਖਾ ਕੀ ਕਿਰਪਾ ਹੋਈ।

## II

ਹੋਰੁ ਮੋਰਮਈ[੭] ਤੇ ਕੋਈ ਚਿਠੀ ਨਾ ਲਿਆਉਣੀ, ਸਾਨੂ ਲੈਣੀ ਐਥੇ ਮੁਸਕਲ ਹੈ। ਸੁਖਸਾਦ ਦੀ ਏਨੀ ਬਾਤ ਬੋਲ ਦੇਣੀ ਤੁਰੇ ਜਾਦੇ 'ਅਨੰਦ', ਅਰ ਤੁਸੀ ਓਸੇ ਅੰਬ ਹੇਠ ਬੈਠਿਆ ਕਰੋ, ਨੇੜੇ ਨਹੀ ਬੈਠਣਾ। ਜਦ ਅਸੀ ਪਲਾ ਹਲਾਈਏ ਤਾ

ਆਇ ਜਾਣਾ। ਬੋਲਣਾ ਨਹੀ, ਖੜੇ ਨਹੀ ਹੋਣਾ। ਤੁਰੇ ਜਾਦੇ ਦਰਸਨ ਦੇ ਜਾਣਾ ਭਾਵੇ ਬੀਸ ਵਾਰ, ਕੋਈ ਡਰ ਨਹੀ। ਏਹੁ ਅਰਦਾਸਾ ਅਛੀ ਤਰ੍ਹਾ ਸਮਝ ਕੇ ਫੇਰ ਪਾਣੀ ਮੈ ਗਾਲ ਦੇਣੀਆ। ਵਾਤਾ ਸਾਰੀਆ ਜਾਦ ਰਖਣੀਆ ਜੋ ਜੋ ਲਿਖਾ ਹੈ। ਭਾਣਾ ਪ੍ਰਮੇਸਰ ਦਾ, ਸਮਾ ਹੈ ਨਿਕਲ ਜਾਊਗਾ। ਹਮੇਸਾ ਐਸੀ ਤੰਗੀ ਨਾਮਧਾਰੀਆ ਨੂ ਨਹੀ ਰਹਿਣੀ।

ਅਰ ਜਿਸ ਜਿਸ ਦੀ ਅਰਦਾਸ ਆਈ ਹੈ ਸੋ ਅਸੀ ਅਛੀ ਤਰ੍ਹਾ ਪੜੀ ਹੈ, ਸਮਝ ਲਈ ਹੈ। ਗੁਰੂ ਜੀ ਨੇ ਤਾ ਬਡਾ ਦੂੰਦ ਲਿਖਾ ਹੈ ਅਗਲਿਆ ਬਰਸਾ ਚਾਲੀਆ ਤਾਈ, ਅਗੇ ਗੁਰੂ ਜਾਣੇ। ਅਰ ਭਾਈ ਪਿਰਥੀ ਨੇ ਬੀ ਬੜੀ ਸਿੰਙ ਮਿਟੀ ਚਕੀ

ਹੈ। ਜੁਲਮ ਉਤੇ ਲਕ ਬੰਨ ਲਿਆ ਹੈ ਭਲੇ ਬੁਰੇ ਨੇ। ਦੇਖੀਏ ਅਗੇ ਹੁਣ ਕੀ ਵਰਤਾਰਾ ਵਰਤਦਾ ਹੈ। ਦਿਨ ਤਾ ਪੁਜੇ ਹੋਏ ਹੈ, ਅਗੇ ਗੁਰੂ ਬਿਅੰਤ ਹੈ ਭਾਈ। ਅਰ ਭਾਈ ਅਸਚਰਜ ਖੇਲ ਰਚਾ ਹੈ ਗੁਰੂ ਨੇ। ਇਕ ਤਾ ਆਧੇ ਹੈ ਬਡਾ ਅਛਾ ਹੈ, ਇਕ ਆਧੇ ਹੈ ਜੇ ਬਸ ਲਗੇ ਤਾ ਜਾਨੋ ਮਾਰ ਦੇਈਏ। ਖਬਰ ਨਹੀ ਕਉਣ ਕਮਲੇ ਕਉਣ ਸਿਆਣੇ ਹੈ।

ਤਪੇ ਨੇ[੮] ਸਲਾਹ ਕੀਤੀ ਥੀ ਅਖੇ ਮਾਰ ਦੇਈਏ ਕਲੇ ਬੈਠੇ ਨੂ, ਕਲਾਮ ਪੜਦੇ ਨੂ। ਸਿਖੀ ਖਰਾਬ ਕਰ ਦਿਤੀ। ਫੇਰ ਹਟ ਗਏ, ਦੇਖੋ ਹਟ ਜਾਊਗਾ ਕਲਾਮ ਤੇ, ਕਛਾ ਪੁਆਈਆ ਹੈਨ। ਲੋਕ ਏ ਤਾ ਜੀ ਠੀਕ ਅੰਨੇ ਬੋਲੇ ਹੋਇ ਗਏ। ਗੁਰੂ ਜੀ

ਦੇ ਬਚਨਾ ਨੂ ਨਾ ਸੁਣਦੇ ਹੈ ਨਾ ਅਖੀ ਦਿਸਦਾ ਹੈ। ਦੇਖੋ ਏਹ ਕਲਾਮ ਦਾ ਲੰਛਣ ਹੈ? ਕਹੇ ਸੁਣੇ ਨੂ ਨਹੀ ਮੰਨਦੇ। ਏਹ ਕੀ ਕਰਨ? ਗੁਰੂ ਸਾਹਿਬ ਦਾ ਹੁਕਮ ਥੀ ਇਕ ਸੰਤ ਖਾਲਸੇ ਤੇ ਬਿਨਾ ਹੋਰ ਮਲੇਛ ਪੰਥ ਮੈ ਮਿਲ ਜਾਵਹਿਗੇ। ਸੋ ਸਭਨਾ ਦਾ ਇਕ ਸੁਭਾਉ ਹੋਇ ਗਇਆ ਬਿਲਿਆ ਜੇਹਾ ਹੀ।

ਅਗੇ ਮਲੇਛ ਪੰਥ ਦੇ ਨਾਸੁ ਦਾ ਹੁਕਮ ਹੈ। ਸੋ ਸਮਾ ਤੇ ਆਇ ਪਹੁਚਿਆ ਹੈ ਨੇੜੇ ਹੀ। ਅਗੇ ਭਾਈ ਗੁਰੂ ਬਿਅੰਤ ਹੈ। ਏਥੇ ਆਕੇ ਸਾਖੀਆ ਦੇ ਅਰਥ ਬੀ ਗੁਰੂ ਜੀ ਬਹੁਤ ਮਾਲੂਮ ਕਰਵਾਏ ਹੈਨ। ਹੋਰੂ ਜੀ ਅਰਦਾਸਾ ਤਾ ਬਹੁਤ ਬਹੁਤ ਲਿਖ ਹੋ ਗਈਆ ਤੁਸਾ ਦੇ ਕਹੇ ਮੂਜਬ, ਪਰ ਕੀ

